# ਵਿਸਰ ਰਹੇ
# ਪੰਜਾਬੀ ਸ਼ਬਦ

ਲੱਗ ਗਏ ਪੱਤਣ ਇਹ ਹਿੰਮਤ ਆਪਣੀ ਸੀ
ਵਰਨਾ ਤੂਫ਼ਾਨਾਂ ਬੜੇ ਹੱਥ ਪੈਰ ਮਾਰੇ।
ਕਿਸ ਨੂੰ ਪਰਵਾਹ ਹੈ ਛੱਲਾਂ ਤੇ ਝਨਾਅ ਦੀ
ਕੌਣ ਸੋਚੇ ਹੁਣ ਅਸੀਂ ਜਿੱਤੇ ਕਿ ਹਾਰੇ।

- ਜਗਤਾਰ ਸਿੰਘ ਸੋਖੀ
+91 941766386



ਪੰਜਾਬੀ ਬੋਲੀ ਦੇ ਅਮੀਰ ਵਿਰਸੇ ਵਿੱਚੋਂ ਵਿਸਰ ਰਹੇ ਸ਼ਬਦਾਂ ਨੂੰ ਅਰਥਾਂ ਸਮੇਤ ਨਵੀਂ ਪੀੜ੍ਹੀ ਤੱਕ ਪਹੁੰਚਾਉਣ ਦਾ ਇੱਕ ਉਪਰਾਲਾ। ਸਾਡੀ ਬੋਲੀ ਬਹੁਤ ਹੀ ਅਮੀਰ ਹੈ ਪਰ ਅਸੀਂ ਲਾਈਲੱਗਤਾ ਦੇ ਸ਼ਿਕਾਰ ਹੋ ਕੇ ਹੀਰਿਆਂ ਨੂੰ ਕੱਚ ਦੇ ਨਾਲ ਵਟਾਉਣ ਵਿੱਚ ਫ਼ਖਰ ਮਹਿਸੂਸ ਕਰ ਰਹੇ ਹਾਂ। ਖ਼ੈਰ ਕੋਈ ਗੱਲ ਨਹੀਂ, ਅਜੇ ਵੀ ਵੇਲ਼ਾ ਹੈ ਮੌਕਾ ਸਾਂਭੀਏ। ਆਪਣੇ ਵਿਰਸੇ ਨੂੰ ਸਾਂਭੀਏ, ਵਿਰਾਸਤ ਤੇ ਮਾਣ ਕਰਦੇ ਹੋਏ ਆਓ ਇਹਨਾਂ ਸ਼ਬਦ ਰੂਪਾਂ ਅਤੇ ਉਹਨਾਂ ਦੇ ਅਰਥਾਂ ਨੂੰ ਜਾਣੀਏ। ਸਾਡੇ ਵਡੇਰੇ ਇਹਨਾਂ ਦੀ ਬਾਤ ਪਾ ਗਏ ਨੇ ਤੇ ਸਾਨੂੰ ਇਹਨਾਂ ਨੂੰ ਅੱਗੇ ਤੋਰਨਾ ਵੀ ਚਾਹੀਦਾ ਹੈ।

ਕਲਬੂਤ — ਸਰੀਰ

ਖੋਲੀਆਂ — ਮੱਝਾਂ

ਮੰਗੂ — ਮੱਝਾਂ, ਗਾਵਾਂ ਦਾ ਵੱਗ

ਭੱਤਾ — ਦੁਪਹਿਰ ਦਾ ਖਾਣਾ

ਪਰਨਾ — ਸਾਫ਼ਾ

ਨਸਾਰ — ਛੋਟਾ ਖਾਲ।
ਆਬੂ — ਮੱਕੀ ਦੇ ਅੱਧ ਭੁੱਜੇ ਦਾਣੇ।
ਸੀਅ — ਖੇਤ ਨੂੰ ਇੱਕ ਵਾਰ ਵਾਹੁਣਾ।
ਤਰੂਣਾ — ਸਮੇਂ ਤੋਂ ਪਹਿਲਾਂ ਮੱਝ, ਗਾਂ
ਦਾ ਮਰਿਆ ਬੱਚਾ ਪੈਦਾ ਹੋਣਾ।
ਭਰੀ — ਪੰਡ।
ਭੁਆੜਾ — ਜਿੱਥੇ ਪੱਠੇ ਕੁਤਰੇ ਜਾਂਦੇ ਹਨ।
ਟਾਪਾਂ — ਰੋਟੀਆਂ।
ਭੋਹ — ਮੂੰਗੀ, ਮਸਰ, ਛੋਲੇ ਆਦਿ
ਦਾਲਾਂ ਵਾਲੀਆਂ ਫਸਲਾਂ ਦਾ ਫੋਕ।
ਸਾਨ੍ਹ — ਸੈਢਾ, ਮਾਲੀ।
ਮੈਰਾ — ਰੇਤਲੀ ਜ਼ਮੀਨ।
ਭੌਰ ਤਾਜਣ — ਅਰਬੀ ਘੋੜੀ।
ਬਸ਼ਰ — ਆਦਮੀ, ਮਨੁੱਖ
ਅਰਬਾਰੀ — ਊਠ ਪਾਲਣ ਵਾਲ਼ੇ
ਮੂਨ — ਹਿਰਨੀ
ਚਤਈ — ਦੋਹਰਾ ਖੇਸ
ਸ਼ਾਹਦੀ — ਗਵਾਹੀ
ਤਵਾਹ — ਮਤਲਬ
ਸਬਾਬ — ਪੁੰਨ

ਸੋਤਾ — ਸ਼ਾਮ

ਸਦਾ — ਅਵਾਜ਼

ਸਰੀਨ — ਚਿੱਤੜ

ਰੜੀ — ਖੁਲੀ ਜਗਾਹ

ਗੱਭਣ — ਸੂਣ ਵਾਲੀ

ਬੇਣੀ — ਦਰਿਆ ਦਾ ਕਿਨਾਰਾ

ਲਿਅਾਰੀ — ਦੁੱਧਾਰੂ ਜਾਂ ਦੁੱਧ ਦੇਣ ਵਾਲੀ
ਮੱਝ, ਗਾਂ।

ਬਗਾੜ — ਬਸਤੀ ਜਾਂ ਠੱਟੀ

ਨਿਆਣਾ — ਗਾਂ ਨੂੰ ਚੋਣ ਵੇਲੇ ਲੱਤਾਂ ਨੂੰ
ਪਾਇਆ ਰੱਸਾ, ਜੂੜ

ਫੰਡਰ — ਜਿਹੜੀ ਗਾਂ ਜਾਂ ਮੱਝ ਸੂੰਦੀ
ਨਾ ਹੋਵੇ।

ਕੁਤਕਾ — ਮੋਟਾ ਡੰਡਾ।

ਬੇਰੜਾ — ਇੱਕੋ ਖੇਤ ਵਿੱਚ ਬੀਜੇ ਕਣਕ
ਅਤੇ ਛੋਲੇ।

ਬੋੜਵਾਂ — ਖੰਡ ਘਿਓ ਜਾਂ ਸ਼ੱਕਰ ਪਾ ਕੇ
ਤਿਆਰ ਕੀਤਾ ਗਿਆ ਪਦਾਰਥ।

ਤਫਸੀਲ — ਵੇਰਵੇ ਨਾਲ਼

ਲਾਬੀਆਂ — ਮੁੰਜੀ ਲਾਹੁਣ ਵਾਲੀਆਂ

ਤੋਕੜ — ਜਿਸ ਗਾਂ ਜਾਂ ਮੱਝ ਨੂੰ ਦੁੱਧ
ਦਿੰਦਿਆਂ ਕਈ ਮਹੀਨੇ ਹੋ ਗਏ ਹੋਣ।

ਝੋਕਾ — ਬਾਲਣ

ਚੂੰਬਾ — ਭੱਠ , ਗੁੜ ਪਕਾਉਣ ਵਾਲ਼ਾ

ਵੱਢੀ — ਰਿਸ਼ਵਤ

ਬੋਕ — ਬੱਕਰਾ ਜੋ ਖੱਸੀ ਨਾ ਕੀਤਾ ਹੋਵੇ।

ਕਿੜ — ਰੰਜਸ਼

ਧੜੀ — ਪੰਜ ਕਿਲੋ ਜਾਂ ਪੰਜ ਸੇਰ

ਪੀਚ — ਖੇਤ ਵਿੱਚ ਪਾਣੀ ਫਿਰਣਾ

ਮਾਣੀ — ਦਸ ਮਣ

ਕਚਰੇ — ਕੱਚੇ ਖ਼ਰਬੂਜ਼ੇ

ਸ਼ੀਰ — ਦੁੱਧ

ਅਬੀਰ — ਗੁਲਾਲ

ਡਾਬਰ — ਕਰੜੀ ਜ਼ਮੀਨ

ਆੜ — ਛੋਟਾ ਖਾਲ

ਡਾਗ — ਮੱਲ੍ਹ

ਰਾਹਕ — ਮੁਜਾਰਾ

ਪੈਂਖੜ — ਘੋੜੀ ਦੇ ਦੋਹਾਂ ਪੈਰਾਂ ਨੂੰ ਪਾਇਆ ਢੰਗਾ

ਮੁਸੱਲੀ — ਭੰਗੀ ਤੋਂ ਬਣਿਆ ਮੁਸਲਮਾਨ

ਬਰਾਨੀ — ਜਿਸ ਪੈਲੀ ਨੂੰ ਪਾਣੀ ਨਾ ਲਗਦਾ ਹੋਵੇ।

ਮੱਠਾ — ਅਧਰਿੜਕਿਆ ਦਹੀਂ

ਜਗਤਾਰ ਸਿੰਘ ਸੁਚੀ
-94171 66386.

ਜਗਤਾਰ ਸਿੰਘ ਸੋਖੀ 9417166386

ਤੇਲਾ — ਤੋਰੀਏ ਜਾਂ ਸਰੋਂ ਦੀ ਫ਼ਸਲ ਨੂੰ ਲੱਗਣ ਵਾਲ਼ਾ ਰੋਗ।

ਪਣਖ — ਲੱਕੜੀ ਦੀ ਘੋੜੀ ਜੋ ਕੱਪੜਾ ਬੁਣਨ ਵੇਲੇ ਵਰਤੀ ਜਾਂਦੀ ਹੈ।

ਬਾਂਦਰਾ — ਹਿਰਨਾਂ ਨੂੰ ਫੜਨ ਲਈ ਲਾਇਆ ਜਾਣ ਵਾਲ਼ਾ ਫੰਧਾ।

ਕੁਠਾਲੀ — ਮਿੱਟੀ ਦਾ ਉਹ ਭਾਂਡਾ, ਜਿਸ ਵਿੱਚ ਸੁਨਿਆਰੇ ਸੋਨਾ, ਚਾਂਦੀ ਆਦਿ ਧਾਤਾਂ ਨੂੰ ਢਾਲਦੇ ਹਨ।

ਫੌਹੜਾ — ਗੋਹਾ ਇੱਕਠਾ ਕਰਨ ਵਾਲ਼ਾ ਇਕ ਸਾਦਾ ਜਿਹਾ ਸੰਦ-ਜੰਤਰ।

ਪਚਾਧਾ — ਲਾਇਲਪੁਰ ਅਤੇ ਨਨਕਾਣਾ ਸਾਹਿਬ ਦੇ ਵਿਚਕਾਰਲੇ ਇਲਾਕੇ (ਪਚਾਧ) ਦਾ ਵਸਨੀਕ।

ਨੇਤਰਾ — ਮਧਾਣੀ ਰਿੜਕਣ ਲਈ ਵਰਤੀ ਜਾਂਦੀ ਰੱਸੀ।

ਛੇਕੇ — ਥਣਾਂ ਵਿੱਚੋਂ ਦੁੱਧ ਆਉਣ ਦਾ ਭਾਵ।

ਨੇਹੀਂ — ਚਾਟੀ ਰੱਖਣ ਲਈ ਬਣਾਇਆ ਚੌਖਟਾ।

ਤਾਗੂ — ਕੱਚ ਦੀ ਲਾਗ ਨਾਲ ਤਿਆਰ ਕੀਤੀ ਡੋਰ ਜਾਂ ਧਾਗਾ।

ਅੰਕੁਸ਼ — ਹਾਥੀ ਨੂੰ ਕਾਬੂ ਕਰਨ ਵਾਲ਼ਾ ਕੁੰਡਾ।

ਚੌਸਰ — ਸ਼ਤਰੰਜ

ਕੁੜ — ਮਧਾਣੀ ਘੁਮਾਉਣ ਵਾਲੇ ਰੱਖਿਆ ਚਾਟੀ ਦੇ ਮੂੰਹ ਤੇ ਚੱਪਣ ਵਰਗਾ ਢੱਕਣ

ਪਸਮਾ —— ਢੁੱਧ ਆ ਕੇ ਥਣਾਂ ਦਾ ਆਕੜਨਾ
ਹਰਨੋਟਾ —— ਹਿਰਨ ਦਾ ਬੱਚਾ
ਪਹੂਫ —— ਊਂਠ ਦਾ ਜਵਾਨ ਬੱਚਾ
ਖੱਟਰ —— ਉਹ ਮੱਝ ਜੋ ਲੱਤਾਂ ਮਾਰੇ ਅਤੇ ਜਲਦੀ ਨਾ ਪਸਮੇ।
ਕੁਮੈਤ —— ਲਾਖੀ ਰੰਗ ਦਾ ਘੋੜਾ
ਅਬਲਕ —— ਡੱਬ ਖੜੱਬਾ ਘੋੜਾ
ਨੁਕਰਾ —— ਚਿੱਟਾ ਘੋੜਾ, ਜਿਸ ਦੀਆਂ ਸਿਰਫ ਅੱਖਾਂ ਹੀ ਕਾਲ਼ੀਆਂ ਹੋਣ।
ਸਾਇਸ —— ਘੋੜਿਆਂ ਨੂੰ ਸਿਖਲਾਈ ਦੇਣ ਵਾਲ਼ਾ
ਮਾਂਦ —— ਸ਼ੇਰ ਦੀ ਗੁਫਾ।
ਸ਼ਾਰਬਾਨ —— ਊਠਾਂ ਵਾਲ਼ੇ
ਪੀਨਕ —— ਨਸ਼ੇ ਦੀ ਮਸਤੀ ਕਾਰਨ ਹੋਸ਼ ਵਿੱਚ ਨਾ ਰਹਿਣਾ।
ਨਾਹਰਾ —— ਬਲਦ ਦੀ ਇੱਕ ਵਧੀਆ ਨਸਲ
ਬੈੜ —— ਖੂਹ ਦਾ ਲੋਹੇ ਦਾ ਚੱਕਰ, ਜਿਸ ਉੱਪਰ ਮਾਹਲ ਚੱਲਦੀ ਹੈ।
ਬੂੜੀਆ —— ਖੂਹ ਦੀ ਚਰਲੀ ਦੇ ਦੰਦੇ।
ਮਸਕੀਨ —— ਚੁੱਪ ਰਹਿਣ ਵਾਲ਼ਾ।

ਸਤਨਾਮ ਸਿੰਘ ਸੰਧੂ - 9417166386.

ਸੁਲਾਨੀ :- ਰਸੋਈ ਵਾਸਤੇ ਕੱਚੀ ਥਾਂਗੀ

ਲਟੈਹ -: ਵੱਡਾ ਸ਼ਤੀਰ

ਵਦਾਨ — ਘਣ ਜਾਂ ਵੱਡਾ ਹਥੌੜਾ

ਰਓ — ਗੰਨੇ ਦਾ ਰਸ

ਢਊਆ — ਤਾਂਬੇ ਦਾ ਇੱਕ ਪੁਰਾਣਾ ਸਿੱਕਾ ਜੋ ਅੱਧੇ ਆਨੇ ਦੇ ਬਰਾਬਰ ਸੀ।

ਅਕਸੀਰ — ਉਹ ਦਵਾਈ ਜਿਸ ਦਾ ਅਸਰ ਕਦੇ ਅਜਾਈਂ ਨਹੀਂ ਜਾਂਦਾ।

ਕਸੀਰ — ਕਣਕ ਦੇ ਸਿੱਟੇ ਨਾਲ਼ ਲੱਗੇ ਤਿੱਖੇ ਤਿਣਕੇ।

ਲੱਬੜ ਕੱਟੇ — ਹਾਕਮਾਂ ਦੇ ਚਮਚੇ,

ਪਗਾਹ — ਸਵੇਰਾ

ਛਟਾਲਾ — ਬਰਸੀਮ

ਡੋਲੀ — ਕੁੜੀ ਦਾ ਵਿਆਹ ਉਪਰੰਤ ਸਹੁਰੇ ਘਰ ਪਹਿਲਾ ਫੇਰਾ

ਤਰੌਜਾ/ਤਰਵੇਂਦਾ — ਕੁੜੀ ਦਾ ਵਿਆਹ ਉਪਰੰਤ ਦੂਸਰਾ ਮੁਕਲਾਵਾ ਤੇ ਤੀਸਰਾ ਫੇਰਾ ਤਰੌਜਾ ਕਹਿੰਦੇ ਹਨ।

ਹਾਲਤ — ਸ਼ਰਮਿੰਦਗੀ

ਖਬੀਸ — ਨਾਪਾਕ, ਅਪਵਿੱਤਰ

ਜਾਦਾਂ — ਘੋੜੀ ਦੀ ਧੌਣ ਦੇ ਵਾਲ

ਗੱਦੋਂ ਖੁਰਕੀ — ਚਾਪਲੂਸੀ।

[illegible] ਸਿੰਘ ਸੂਦ 9417166386.

ਮਿਕਰਾਜ — ਕੈਂਚੀ

ਕਾਰਖ਼ਾਮ — ਜੇਲ੍ਹ,

ਕੁਪਾਦ — ਪੁੱਠੀ ਗੱਲ ਸੋਚਣ ਵਾਲ਼ਾ

ਆਬੜੀ — ਸੀਰੀ, ਜੋ ਸਾਲ ਭਰ ਦੀ ਉੱਕੀ ਪੁੱਕੀ ਰਕਮ ਤੇ ਰੱਖਿਆ ਹੋਵੇ।

ਛਟੱਲੀ — ਸ਼ੈਤਾਨ

ਵਾਹਲ / ਵਹਿਲ — ਅਵਾਰਾ ਜਨਾਨੀ।

ਮੂਹਰੈਲ — ਮੂਹਰਲੀ

ਗੜਬੈਹਲ — ਛੋਟੀ ਗੱਡੀ

ਕੌੜੇ ਸੋਤੇ — ਕਾਫ਼ੀ ਰਾਤ ਗਈ

ਰੈਨ ਮਜੂਰ — ਰੈਨ ਦਾ ਗੁਲਾਮ

ਰੰਜੂਰ — ਬਿਮਾਰ

ਗੜਾਪ — ਨਵੇਂ ਦੁੱਧ ਹੋਈ ਝੋਟੀ

ਵਾਹਰੀ — ਮੁਸ਼ਕੀ ਹੋਈ ਗਾਂ ਮੱਝ

ਥਣ ਤਰੁੱਟ — ਜਿਸ ਨੂੰ ਆਪਣੀ ਮਾਂ ਦਾ ਦੁੱਧ ਨਾ ਮਿਲਿਆ ਹੋਵੇ।

ਅਸ਼ਕ — ਹੰਝੂ

ਅਨੀਸ — ਯਤੀਮ

ਲੋਗੜੂ ਥੋਗੜੂ — ਪੁਰਾਣੇ ਯਾਰ

ਸਲੂਣਾ — ਰਿੱਝੀ ਹੋਈ ਸਬਜ਼ੀ

ਚੁਲ੍ਹੇ ਵੜਿਆ — ਜੋ ਕਦੇ ਬਾਹਰ-ਅੰਦਰ ਨਾ ਗਿਆ ਹੋਵੇ।

ਜਗਤਾਰ ਸਿੰਘ ਸੋਖੀ
94171-66386.

ਐਤਲ - ਓਤਲ — ਇੱਧਰ - ਉੱਧਰ

ਘੜਵੰਜੀ —— ਘੜੇ ਰੱਖਣ ਵਾਲ਼ਾ ਚੌਖਟਾ

ਖੁਮਾਰ —— ਸ਼ਰਾਬ ਵੇਚਣ ਵਾਲ਼ਾ

ਗਾਡੀ —— ਗੱਡਾ ਵਾਹੁਣ ਵਾਲ਼ਾ

ਮਾਘਾ —— ਗਿੱਧਾ

ਹਰਛਾਂਹੀ —— ਨਾਈ ਦੀ ਗੁੱਛੀ ਜਾਂ ਝੋਲਾ

ਸਲਵਾਤਾਂ —— ਗਾਲ਼੍ਹਾਂ

ਮੈਂਖੀਆਂ —— ਮੀਟ ਦੀਆਂ ਬੋਟੀਆਂ

ਚਲ੍ਹ —— ਪਾਣੀ ਦਾ ਕੱਚਾ ਟੋਇਆ

ਅੱਖਣੀ —— ਮੀਟ ਚਾਵਲ ਦਾ ਪਲਾਓ

ਚਾਟੜਾ —— ਚੇਲਾ

ਕੋੜਮਾ —— ਪਰਿਵਾਰ

ਨਖੀਸ —— ਮਾਲ ਮੰਡੀ

ਕੜਿਆਲਾ —— ਘੋੜੇ ਦੀ ਲਗਾਮ

ਧਲਿਆਰਾ —— ਕਾਬੂ, ਵੱਛਿਆਂ ਨੂੰ ਕਾਬੂ
ਕਰਨ ਲਈ ਪਾਈ ਰੱਸੀ

ਸਲੋਤਰ - ਡੰਡਾ, ਕੁਤਕਾ

ਬਾਰਗਾਹ - ਕਚਹਿਰੀ

ਕੰਗੂਰਾ — ਮਮਟੀ

ਨਿਰਾਤਾਰ ਸਿੰਘ ਸੋਚੀ

ਹਾਤਰੀ — ਚੋਰ

ਸੂਕਾ — ਖਾਲੀ ਜਾਂ ਐਵੇਂ ਦੇ ਫੁਕਾਰੇ ਮਾਰਨ ਵਾਲਾ

ਚਰਖਾਬ — ਚਲਾਕ

ਆਬਸ਼ਾਰ — ਵਾਛੜ

ਹੁਜ਼ਕ — ਤਲਬ

ਰੇਂਢ — ਰੰਜਿਸ਼

ਪਿੱਛ — ਚੌਲਾਂ ਦੇ ਬਣਨ ਤੋਂ ਬਾਅਦ ਉਹਨਾਂ ਦਾ ਉਤਰਿਆ ਪਾਣੀ।

ਮੁਨੀਬ — ਮਾਲਕ

ਖੜਪੈਂਚ — ਮੱਲੋ-ਮੱਲੀ ਦਾ ਪ੍ਰਧਾਨ

ਖਿੱਕੜੇ — ਕੱਪੜੇ

ਗਾੜਾ — ਸ਼ਰਾਬ ਦਾ ਪੈੱਗ

ਹਾਦੀ — ਧਰਮ ਉਪਦੇਸ਼ਕ

ਕੋਕਨ — ਜੰਗਲੀ ਝਾੜੀਆਂ ਦੇ ਬੇਰ

ਤਿੜ, — ਘਾਹ ਦੀ ਤੰਦ

ਰਜ਼ਾਲ — ਨੀਚ, ਕਮੀਨਾ

ਹਮਵਾਰ — ਸਾਥੀ

ਛਨਾਰ — ਬੇਇੱਜਤ, ਚਲਾਕ ਔਰਤ

ਵੱਟੀ — ਦੋ ਸੇਰ (ਦੋ ਕਿਲੋ)

ਪਾਹਰੂ — ਪਹਿਰੇਦਾਰ

ਭਿਆਲ — ਸਾਂਝੀਵਾਲ

ਮੈਮਟੀ — ਫੌਜੀ ਤੇ ਛੱਤੀ ਜਗਾਹ

ਰੋ — ਪੈੜ

ਗੁਤਾਵਾ — ਤੂੜੀ ਨੂੰ ਭਿਉਂ ਕੇ ਆਟਾ ਰਲਾ ਕੇ ਪਸ਼ੂਆਂ ਲਈ ਤਿਆਰ ਕੀਤਾ ਗਿਆ ਚਾਰਾ

ਖਲਿਆਣ — ਖਲਵਾੜਾ, ਫਸਲਾਂ ਦੀਆਂ ਕੱਠੀਆਂ ਕੀਤੀਆਂ ਪੰਡਾਂ।

ਥੀਮਾ — ਲਾਗ

ਰਾਹਣਾ — ਕੰਮ ਦੀ ਚੀਜ਼

ਵਾਹਣਾ — ਖੇਤੀ ਉੱਤੇ ਸਾਮਾਨ ਢੋਹਣ ਲਈ ਬਣਾਇਆ ਢਾਂਚਾ

ਮਜੌਰ — ਮਕਬਰੇ ਦਾ ਪੁਜਾਰੀ

ਕੁੱਟਲ — ਸਰੋਂ, ਤੋਰੀਆ ਗਾਹੁਣ ਤੋਂ ਪਿੱਛੋਂ ਬਚੇ ਡੰਡਲ

ਅਧਾਨ — ਅਮਾਨਤ

ਸਰਕਾਮ — ਸੰਬੰਧ

ਅਫ਼ਗਾਰ — ਜ਼ਖਮੀ

ਜਗਤਾਰ ਸਿੰਘ ਸੋਖੀ

ਖਿੜ — ਅੰਗਾਣੀ

ਬਾਹਰਾ — ਇਲਾਕਾ

ਇਨਾਨ — ਦੁਸ਼ਮਣੀ

ਚਿੱਠੀ ਰਸੈਣ — ਡਾਕੀਆ

ਚਵਲ — ਸ਼ੋਹਦਾ, ਖੱਚ

ਖਰਾਜ — ਮਜ਼ਦੂਰੀ

ਜੋਗ — ਬਲਦਾਂ ਦੀ ਜੋੜੀ

ਬਊਲੀ — ਸੱਜਰ ਸੂਈ ਗਾਂ-ਮੱਝ ਦਾ
ਦੁੱਧ।

ਝੱਲ — ਜੰਗਲ

ਵਾਂਗਣਾ — ਗਰੀਸ ਵਗੈਰਾ ਦੇਣਾ

ਪੰਸੇਰੀ — ਪੰਜ ਕਿਲੋ, ਧੜੀ

ਕੁੰਭਲ — ਜੁਲਾਹੇ ਦਾ ਉਹ ਟੋਆ ਜਿਸ
ਵਿੱਚ ਉਹ ਪੈਰ ਲਮਕਾ ਕੇ ਤਾਣੀ
ਬੁਣਦਾ ਹੈ।

ਫੰਧਕ — ਸ਼ਿਕਾਰੀ

ਪਲੇਜਾਂ — ਦਰਿਆਵਾਂ ਕੰਢੇ ਬੀਜੀ
ਸਬਜ਼ੀ।

ਚਿਮਨੀ ਬੇਗਮ — ਅਫ਼ੀਮ

ਜਗਤਾਰ ਸਿੰਘ ਸੋਖੀ

ਖੀਹੀ — ਖਾਨਦਾਨੀ ਆਦਤ

ਹਵੋਂ — ਵੈਦ, ਜਾੜ

ਤਰੋਟ — ਤੋਟ, ਰਾਤ ਦੀ ਪੀਤੀ ਸ਼ਰਾਬ ਦੀ ਸਵੇਰੇ ਸੁਸਤੀ।

ਝੁੱਗਾ — ਸੋਥਾ

ਹਬੀਬ — ਪਿਆਰਾ

ਚਾਂਗ — ਚੀਕ

ਝਾਵਾਂ — ਮਿੱਟੀ ਦਾ ਖੁਰਚਨਾ

ਭੜੈਲ — ਜ਼ਿਆਦਾ ਭਾਂਡੇ

ਤਰਕਾਲਾਂ — ਸ਼ਾਮ ਦਾ ਸਮਾਂ

ਸੂਹੜੀ — ਛੋਲਿਆਂ ਦੀ ਛਿੱਲ

ਕਰੂ — ਕਰਮ (5½ ਫੁੱਟ ਲੰਬਾਈ)

ਚੋਣੀਆਂ — ਕਪਾਹ ਚੁਗਣ ਵਾਲੀਆਂ

ਮਕਤਬ — ਮਦਰੱਸਾ, ਸਕੂਲ

ਅਲੀ ਪੀਜ ਹੋਣਾ — ਭੱਜ ਜਾਣਾ

ਧੌਂਸ — ਧਾੜ

ਕਨੀਜ — ਨੌਕਰਾਣੀ

ਸੈਢੀ — ਮਾਲਾ

ਹੇਲ — ਹਮਲਾ

ਖਰਣਾ — ਖਾਨਦਾਨ

ਸਤਗੁਰ ਸਿੰਘ ਸੈਂਸੀ

ਮੁਫੀਦ — ਮੁਨਾਫਾ

ਮਸ਼ਕੂਰ — ਸ਼ੁਕਰਗੁਜ਼ਾਰ ਹੋਣਾ

ਤਿਮਾਹੀ — ਤਿੰਨ ਮਹੀਨੇ

ਛਿਮਾਹੀ — ਛੇ ਮਹੀਨੇ

ਗੀਦੀ — ਡਰਪੋਕ

ਕਾਮ — ਪੱਠਿਆਂ ਦੀ ਛੋਟੀ ਢੇਰੀ

ਸਿੱਡਾ — ਸਿਰੜ

ਕੁੜ — ਡੰਗਰਾਂ ਵਾਸਤੇ ਕੱਚੀਆਂ ਇੱਟਾਂ ਅਤੇ ਕੱਚੀ ਛੱਤ ਦੇ ਬਣਾਏ ਦਲਾਨ।

ਚਾਟੜਾ — ਚੇਲਾ

ਤਣੀ ਬੀਨ — ਛੋਟੇ ਵੱਡੇ ਸਾਰੇ ਹੀ।

ਹੱਥਲ — ਉਹ ਗਾਂ, ਮੱਝ ਜੋ ਕਿਸੇ ਇੱਕ ਨੂੰ ਹੀ ਦੁੱਧ ਚੋਣ ਦਿੰਦੀ ਹੋਵੇ।

ਭੋਹਰਾ — ਤ੍ਰਿੰਜਣ

ਟੀਂਡਾ — ਕਪਾਹ ਖਿੜਣ ਤੋਂ ਪਹਿਲਾਂ ਲੱਗਿਆ ਬੀਜ

ਡਾਂਡੇ ਮੀਂਡੇ — ਆਮ ਰਸਤਾ ਛੱਡ ਕੇ ਟੇਡੇ ਵਿੰਗੇ ਰਸਤੇ ਜਾਣਾ।

ਬਾਂਗੜ — ਹਰਿਆਣੇ ਦਾ ਜੀਂਦ, ਹਾਂਸੀ ਅਤੇ ਹਿਸਾਰ ਦਾ ਇਲਾਕਾ

ਜਗਤਾਰ ਸਿੰਘ ਸੋਢੀ

ਤਸਕੀਨ — ਤਸੱਲੀ

ਤੌਹੀਨ — ਬੇਇਜ਼ਤੀ

ਹਮਵਾਰ — ਸਾਥੀ

ਥ੍ਰੂਹਣੀ — ਥੰਮੀ

ਫੇਰਵਾਂ ਚੁੱਲ੍ਹਾ — ਬੇਇਤਬਾਰਾ ਆਦਮੀ

ਕੋਰੜੂ ਮੋਠ — ਨਿਰਦਈ

ਗਾਲਬ — ਜ਼ੋਰਾਵਰ

ਗਾਫ਼ਲ — ਬੇਖ਼ਬਰ

ਗੰਦਾ ਆਂਡਾ — ਭੈੜੀ ਔਲਾਦ

ਇਲਗਾਮ — ਲੋਂਡੇਬਾਜ

ਮੁਸੱਦੀ — ਕਲਰਕ

ਫਾਂਗ — ਖ਼ਰਬੂਜ਼ੇ ਦੀ ਕੱਟੀ ਹੋਈ ਫਾੜੀ

ਘੰਨਣੀ — ਤੇਲੀ ਦਾ ਉਹ ਕੱਪੜਾ ਜੋ ਉਹ ਕੋਹਲੂ ਸਾਫ਼ ਕਰਨ ਲਈ ਵਰਤਦਾ ਹੈ।

ਭਰੋਟਾ — ਛੋਟੀ ਪੰਡ

ਵਲਟੋਹੀ — ਤੌੜੀ

ਫੁੱਲੇ — ਮੱਕੀ ਦੇ ਭੁਜੇ ਹੋਏ ਦਾਣੇ।

ਖਿੱਲਾਂ — ਛੋਲਿਆਂ ਦੇ ਭੁੱਜੇ ਦਾਣੇ।

ਜੁਰਕਾ — ਹਿੰਮਤ

ਨੇਸਤੀ — ਸੁਸਤੀ

ਤੋਬਰਾ —— ਉਹ ਥੈਲਾ, ਜਿਸ ਵਿੱਚ ਘੋੜਾ ਦਾਣੇ ਖਾਂਦਾ ਹੈ।

ਆਬੂ —— ਕਣਕ ਦੇ ਕੱਚੇ ਦਾਣੇ ਭੁੰਨੇ ਹੋਏ।

ਢਾਨਸ —— ਘਰ ਦਾ ਜੋੜ ਜੁਗਾੜ

ਵਲੇਵਾ —— ਘਰ ਦੀ ਵਰਤੋਂ ਦਾ ਸਮਾਨ

ਭੁਬਰਾਂ —— ਘੋੜੇ ਦਾ ਮਸਤੀ ਵਿੱਚ ਥੋੜ੍ਹਾ-ਥੋੜ੍ਹਾ ਨੱਚਣਾ।



ਰਾਂਦ —— ਝਗੜਾ

ਭਸੂੜੀ —— ਕਿਸੇ ਕੰਮ ਦਾ ਝੰਜਟ

ਮਮੋਲੀਆਂ —— ਨਿੰਮ ਦੇ ਪੱਕੇ ਹੋਏ ਬੀਜ

ਚਾਪੜ ਚੂਲ੍ਹਾ — ਮੋਟਾ ਆਦਮੀ, ਬਦਸ਼ਕਲ

ਨੜੋਆ —— ਮ੍ਰਿਤਕ ਦੀ ਅਰਥੀ ਨਾਲ਼ ਜਾ ਰਹੇ ਲੋਕਾਂ ਦਾ ਇਕੱਠ।

ਵਰੀਣਾ — ਮ੍ਰਿਤਕ ਦੀ ਮੌਤ ਤੋਂ ਬਾਅਦ ਸਾਲ ਪਿੱਛੋਂ ਕੀਤਾ ਗਿਆ ਕ੍ਰਿਆ ਕਰਮ

ਗੋਡਾ ਨਿਵਾਣਾ — ਮ੍ਰਿਤਕ ਦਾ ਅਫ਼ਸੋਸ ਕਰਨ ਜਾਣਾ।

ਛੁੱਟੜ —— ਘਰ ਵਾਲ਼ੇ ਵੱਲੋਂ ਛੱਡੀ ਔਰਤ

ਲੀਖ —— ਜੂੰ ਦਾ ਆਂਡਾ

ਧੱਖ —— ਜੂੰ ਦਾ ਬੱਚਾ

ਮੁੰਨਾ — ਇਕ ਤਰ੍ਹਾਂ ਦਾ ਹਲ। ਭਾਵੇਂ ਕਿ ਸਾਰੇ ਹਲ ਦੋਧਾਮੀ ਅਤੇ ਉਲਟਾਵੇਂ ਹੋਣ ਪਰ ਜਿੱਥੋਂ ਹਾਲੀ ਹਲ ਫੜ ਕੇ ਵਾਹੁੰਦਾ ਹੈ, ਉਸ ਨੂੰ ਮੁੰਨਾ ਕਿਹਾ ਜਾਂਦਾ ਹੈ।

ਘਾਣੀ : 1. ਮਕਾਨਾਂ, ਕੰਧਾਂ ਆਦਿ ਦੀ ਚਿਣਾਈ ਲਈ ਮਿੱਟੀ ਵਿੱਚ ਪਾਣੀ ਪਾ ਕੇ ਤਿਆਰ ਕੀਤਾ ਗਿਆ ਗਾਰਾ। 2. ਸਰੋਂ ਦੇ ਤੇਲ ਕਢਵਾਉਣ ਸਮੇਂ ਇਸ ਨੂੰ ਘਾਣੀ ਕਢਵਾਉਣਾ ਵੀ ਕਿਹਾ ਜਾਂਦਾ ਹੈ।

ਜੋਤਰਾ — ਹਲ ਵਾਹੁਣ ਦੀ ਕਿਰਿਆ ਨੂੰ ਜੋਤਰਾ ਕਹਿੰਦੇ ਹਨ।

ਹਰਨਾਲੀ — ਜਦੋਂ ਖੇਤਾਂ ਨੂੰ ਵਾਹੁਣ ਲਈ ਜਾਣ ਅਤੇ ਵਾਪਸ ਆਉਣ ਸਮੇਂ ਹਲ ਨੂੰ ਪੁੱਠਾ ਕਰਕੇ ਪੰਜਾਲੀ ਉੱਤੇ ਲਟਕਾ ਲਿਆ ਜਾਂਦਾ ਹੈ, ਇਸ ਨੂੰ ਹਰਨਾਲੀ ਕਿਹਾ ਜਾਂਦਾ ਹੈ।

ਰਾਹਲ — ਜ਼ਮੀਨ ਨੂੰ ਵਾਹੁਣ ਸਮੇਂ ਬਲਦਾਂ ਦਾ ਗੇੜਾ ਦੇ ਕੇ ਜਗ੍ਹਾ ਨੂੰ ਘੇਰਣਾ। ਰਾਹਲ ਦੀ ਚੌੜਾਈ 10-12 ਫੁੱਟ ਤੱਕ ਹੁੰਦੀ ਹੈ।

ਕੱਦੂ ਕਰਨਾ — ਝੋਨਾ / ਜੀਰੀ ਲਾਉਣ ਲਈ ਪਾਣੀ ਵਿੱਚ ਹਲ ਵਾਹੁਣਾ।

ਸਵਰਨ ਸਿੰਘ ਸੰਧੂ

ਕੜਬ :- ਮੱਕੀ ਦੀਆਂ ਛੱਲੀਆਂ ਤੋੜਨ ਤੋਂ ਬਾਅਦ ਜਾਂ ਬਾਜਰੇ ਦੇ ਸਿੱਟੇ ਤੋੜਨ ਤੋਂ ਬਾਅਦ ਜੋ ਟਾਂਡੇ ਬਚਦੇ ਹਨ ਅਤੇ ਪਸ਼ੂਆਂ ਦੇ ਚਾਰੇ ਲਈ ਵਰਤੇ ਜਾਂਦੇ ਹਨ, ਨੂੰ ਕੜਬ ਕਹਿੰਦੇ ਹਨ।

ਥੱਬੜ :- ਕਣਕ ਦੀ ਪੰਡ ਬੰਨਣ ਵਾਸਤੇ ਨਾੜ ਨਾਲ ਤਿਆਰ ਕੀਤਾ ਗਿਆ ਰੱਸਾ

ਥਲੀ :- ਛੋਲਿਆਂ, ਮੂੰਗੀ, ਮਸਰ ਆਦਿ ਦਾਲਾਂ ਦੀ ਫ਼ਸਲ ਵੱਢ ਕੇ ਬਣਾਈਆਂ ਛੋਟੀਆਂ -ਛੋਟੀਆਂ ਢੇਰੀਆਂ।

ਓਖਰ :- ਪਸ਼ੂਆਂ ਦੇ ਖਾਣ ਤੋਂ ਬਾਅਦ ਖੁਰਲੀ ਵਿੱਚ ਬਚੇ ਰਹਿੰਦ-ਖੂੰਹਦ ਪੱਠੇ।

ਸਾਂਟ :- ਕਣਕ ਗਾਹੁਣ ਤੋਂ ਬਾਅਦ ਕੁਝ ਦਾਣੇ ਜੋ ਪੀਂਡੀਆਂ ਵਿੱਚ ਬਚ ਜਾਣ, ਉਨ੍ਹਾਂ ਨੂੰ ਸਾਂਟ ਕਹਿੰਦੇ ਹਨ।

ਫਲਿਆਰ :- ਸਰੋਂ, ਤੋਰੀਆ ਦੇ ਦਾਣੇ ਨਿਕਲਣ ਤੋਂ ਬਾਅਦ ਜੋ ਖਾਲੀ ਫਲੀਆਂ ਰਹਿ ਜਾਣ, ਉਨ੍ਹਾਂ ਨੂੰ ਫਲਿਆਰ ਕਹਿੰਦੇ ਹਨ।

ਫਲ੍ਹਾ :- ਕਣਕ ਗਾਹੁਣ ਸਮੇਂ ਬਲਦਾਂ ਦੇ ਪਿਛੇ ਬੰਨ੍ਹਿਆ ਭਾਰੀ ਸਾਫਾ ਜੋ ਕਣਕ, ਜੌਂ ਨੂੰ ਤੋੜ ਮਰੋੜ ਸੁੱਟਦਾ ਹੈ।

ਖਲਵਾੜਾ :- ਫਸਲ ਦੀਆਂ ਪੰਡਾਂ ਦਾ ਇੱਕ ਥਾਂ ਇਕੱਠਾ ਕੀਤਾ ਗਿਆ ਢੇਰ।

ਠੇਕਾ :- ਧਾਣੀ ਦੀ ਆੜ ਵਿੱਚ ਮਿੱਟੀ ਦਾ ਬੰਨ ਬਣਾਉਣਾ।

ਧੜ :- ਖੇਤ ਵਿੱਚ ਤੂੜੀ ਨੂੰ ਇਕੱਠਿਆਂ ਕਰਕੇ ਮਿੱਟੀ ਨਾਲ ਲਿਪਣਾ। ਗਾਹੁਣ ਤੋਂ ਬਾਅਦ ਕਣਕ ਨੂੰ ਤੰਗਲੀਆਂ ਨਾਲ ਉਡਾਉਣ ਤੇ ਦਾਣੇ ਵੱਖਰੇ ਹੋ ਜਾਂਦੇ ਸਨ ਤੇ ਤੂੜੀ ਵੱਖਰੀ। ਇਸ ਕਿਰਿਆ ਨੂੰ ਧੜ ਉਡਾਉਣਾ ਕਿਹਾ ਜਾਂਦਾ ਸੀ।

ਵਿੰਗੀ :- ਗਰੀਬ ਕਿਸਾਨਾਂ ਵੱਲੋਂ ਆਪਸ ਵਿੱਚ ਕੀਤੀ ਜਾਂਦੀ ਭਾਈਵਾਲੀ।

ਕਰੰਡ :- ਜਦੋਂ ਫਸਲ ਬੀਜੀ ਨੂੰ ਇੱਕ-ਦੋ ਦਿਨ ਹੋਏ ਹੋਣ ਤੇ ਨਿੱਕੀਆਂ - ਨਿੱਕੀਆਂ ਕਣੀਆਂ ਪੈਣ ਨਾਲ ਉੱਤੇ ਮਿੱਟੀ ਦੀ ਪਰਤ ਬੱਝ ਜਾਂਦੀ ਹੈ, ਉਸ ਨੂੰ ਕਰੰਡ ਹੋ ਜਾਣਾ ਕਹਿੰਦੇ ਹਨ।

ਗਿਰੜੀ :- ਇਹ ਵੱਤਰ ਖ਼ੁਸ਼ਕ ਹੋ ਜਾਣ ਦੇ ਡਰ ਤੋਂ, ਧਰਤੀ ਵਿੱਚ ਧੁੱਪ ਨਾ ਜਾਵੇ, ਇਸ ਲਈ ਵਾਰ- ਵਾਰ ਖੇਤਾਂ ਵਿੱਚ ਫੇਰੀ ਜਾਂਦੀ ਹੈ। ਇਹ ਪੱਥਰ ਦੀ ਹੁੰਦੀ ਹੈ। ਇਹ ਛਿੱਟਿਆਂ ਵਾਲ਼ੇ ਖੇਤ ਵਿੱਚ ਵੀ ਫੇਰੀ ਜਾਂਦੀ ਹੈ।

ਹੋਲ੍ਹਾਂ :— ਅੱਧ ਪੱਕੇ ਛੋਲਿਆਂ ਦੇ ਬੂਟਿਆਂ ਨੂੰ ਪੁੱਟ ਕੇ ਉਹਨਾਂ ਦੀਆਂ ਡੋਡਾਂ (ਫਲਾਂ) ਨੂੰ ਅੱਗ ਉੱਤੇ ਭੁਨਿਆ ਜਾਂਦਾ ਹੈ। ਛਿਲਕੇ ਸਮੇਤ ਜੋ ਦਾਣੇ ਹੁੰਦੇ ਨੇ, ਉਹਨਾਂ ਨੂੰ ਹੋਲ੍ਹਾਂ ਕਹਿੰਦੇ ਹਨ।

ਬਾਹਰਾ :— ਗਰਮੀਆਂ ਵਿੱਚ ਪਸ਼ੂਆਂ ਨੂੰ ਖੇਤਾਂ ਵਿੱਚ ਰੁੱਖਾਂ ਥੱਲੇ ਬੰਨ ਦਿੱਤਾ ਜਾਂਦਾ ਹੈ ਤਾਂ ਕਿ ਉਹਨਾਂ ਦਾ ਗੋਹਾ ਖੇਤਾਂ ਵਿੱਚ ਹੀ ਰਹੇ। ਇਸ ਨੂੰ ਬਾਹਰਾ ਬਿਠਾਉਣਾ ਕਹਿੰਦੇ ਹਨ।

ਕੱਕੋ :— ਗੁੜ ਤਿਆਰ ਕਰਕੇ ਉਸ ਨੂੰ ਠੰਢਾ ਕਰਕੇ ਭੇਲੀਆਂ ਬਣਾਉਣ ਦੀ ਥਾਂ ਸਿੱਧਾ ਗਰਮ-ਗਰਮ ਕਿਸੇ ਘੜੇ ਵਿੱਚ ਪਾ ਦਿੱਤਾ ਜਾਂਦਾ ਹੈ ਤਾਂ ਇਸ ਪਦਾਰਥ ਨੂੰ ਕੱਕੋ ਕਹਿੰਦੇ ਹਨ।

ਗੰਡ, ਘਾਂਵੋਂ, ਡੋਹਰਾ :- ਗੰਡ, ਇੱਕ ਚੌਰਸ ਲੱਕੜ ਦੀ ਵੱਡੀ ਪਰਾਤ ਵਰਗਾ ਹੁੰਦਾ ਹੈ, ਜਦੋਂ ਗੁੜ ਬਣ ਕੇ ਤਿਆਰ ਹੋ ਜਾਂਦਾ ਹੈ ਤਾਂ ਇਸ ਵਿੱਚ ਪਾਇਆ ਜਾਂਦਾ ਹੈ। ਘਾਂਵੋਂ ਇਕ ਤਰ੍ਹਾਂ ਦਾ ਮਸੌਦ ਹੁੰਦਾ ਹੈ ਜੋ ਅੱਗੋਂ ਗੋਲ ਹੁੰਦਾ ਹੈ ਅਤੇ ਕੜਾਹੇ ਵਿੱਚ ਫੇਰਿਆ ਜਾਂਦਾ ਹੈ। ਡੋਹਰਾ ਇੱਕ ਲੱਕੜ ਦੀ ਡੰਡੀ ਵਾਲਾ ਕੌਲੇ ਵਰਗਾ ਬਰਤਨ ਹੁੰਦਾ ਹੈ, ਜਿਸ ਨਾਲ ਰਹੁ ਕੜਾਹੇ ਵਿੱਚ ਪਾਇਆ ਜਾਂਦਾ ਹੈ।

ਨਕਾਲ – ਜਦੋਂ ਇਕ ਕਿਸਾਨ ਦੀ ਪਾਣੀ ਦੀ ਵਾਰੀ ਖਤਮ ਹੋ ਜਾਣ ਤੇ ਦੂਜਾ ਕਿਸਾਨ ਪਾਣੀ ਬੰਨ੍ਹ ਲੈਂਦਾ ਹੈ ਤੇ ਜੋ ਪਾਣੀ ਬਾਅਦ ਵਿੱਚ/ਖਾਲ ਵਿੱਚ ਰਹਿ ਜਾਂਦਾ ਹੈ, ਉਸ ਨੂੰ ਕਿਆਰੇ ਨਕਾਲ ਕਿਹਾ ਜਾਂਦਾ ਹੈ।

ਮਸ਼ੱਟਣਾ :- ਹਲ ਵਗੈਰਾ ਵਾਹੁੰਦਿਆਂ ਜਦੋਂ ਬਲਦ ਦਾ ਜ਼ਿਆਦਾ ਜ਼ੋਰ ਲੱਗ ਜਾਂਦਾ ਹੈ ਅਤੇ ਫਿਰ ਉਸ ਦੀ ਧੌਣ 'ਤੇ ਜ਼ਖ਼ਮ ਹੋ ਜਾਂਦਾ ਹੈ ਤਾਂ ਕਿਹਾ ਜਾਂਦਾ ਹੈ ਕਿ ਬਲਦ ਮਸ਼ੱਟਿਆ ਗਿਆ। ਗੱਭਰੂਆਂ ਦਾ ਵੀ ਜੇ ਕਿਤੇ ਜ਼ਿਆਦਾ ਜ਼ੋਰ ਲੱਗਣ ਤੇ ਢਿੱਡ ਨੂੰ ਵਲ ਪੈ ਜਾਵੇ ਤਾਂ ਲਾੜ ਚੜ੍ਹ ਜਾਂਦੇ ਨੇ। ਇਸ ਨੂੰ ਵੀ ਮਸ਼ੱਟਿਆ ਗਿਆ ਕਹਿੰਦੇ ਹਨ।

ਪੱਛੀਆਂ - ਛੋਈ :– ਗੰਨਾ ਛਿਲਦੇ ਸਮੇਂ ਆਗ ਉਤਾਰਦੇ ਹਨ, ਇਹਨਾਂ ਸੁੱਕੇ ਆਗਾਂ ਨੂੰ ਛੋਈ ਕਿਹਾ ਜਾਂਦਾ ਹੈ। ਜਦ ਸਾਰਾ ਰਸ ਨਿਕਲ ਜਾਂਦਾ ਹੈ ਤਾਂ ਬਾਕੀ ਪੀੜਿਆ ਹੋਇਆ ਗੰਨਾ ਪੱਛੀਆਂ ਕਹਾਉਂਦਾ ਹੈ। ਪੱਛੀਆਂ ਸੁਕਾ ਕੇ ਬਾਲਣ ਦੇ ਤੌਰ 'ਤੇ ਵਰਤੀਆਂ ਜਾਂਦੀਆਂ ਹਨ।

ਅੰਗਾਣੀ - ਪਿੜ :– ਦਾਣਿਆਂ ਦਾ ਬੋਹਲ ਚੁੱਕਣ ਤੋਂ ਬਾਅਦ ਜ਼ਮੀਨ ਤੇ ਜੋ ਬਾਕੀ ਦਾਣੇ ਮਿੱਟੀ ਵਿੱਚ ਰਲੇ ਰਹਿ ਜਾਂਦੇ ਹਨ, ਉਹਨਾਂ ਨੂੰ ਕਿਸਾਨ ਦਾ ਕੰਮੀ ਹੂੰਝ ਕੇ ਇਕੱਠੇ ਕਰ ਲੈਂਦਾ ਹੈ। ਇਸ ਨੂੰ ਅੰਗਾਣੀ ਪਿੜ ਕਹਿੰਦੇ ਹਨ।

ਮੇਹੜ:- ਜਦੋਂ ਫਸਲ ਜ਼ਿਆਦਾ ਹੋਵੇ ਤਾਂ ਉਸ ਨੂੰ ਫਲ੍ਹਿਆਂ ਨਾਲ਼ ਗਾਹ ਲਿਆ ਜਾਂਦਾ ਸੀ ਪਰ ਜੇਕਰ ਫਸਲ ਘੱਟ ਹੋਈ ਹੋਵੇ ਤਾਂ ਬਲਦਾਂ ਨੂੰ ਖਿਲਰੀ ਹੋਈ ਫਸਲ ਤੇ ਘੁਮਾ ਕੇ ਮਸਲ ਕੇ ਮੇਹੜ ਪਾ ਕੇ ਦਾਣੇ ਕੱਢੇ ਜਾਂਦੇ ਸਨ।

ਖੱਬੀ:- ਖੋਤੀ ਨੂੰ ਕਾਬੂ ਕਰਨ ਲਈ ਲਗਾਮ ਦੀ ਥਾਂ ਹੇਠਲੀ ਵਰਾਛ ਨੂੰ ਪਾਈ ਗਈ ਰੱਸੀ।

ਖਰਾਸ:- ਪਿੰਡਾਂ ਵਿੱਚ ਤਰਖਾਣ, ਆਪਣੇ ਸੇਪੀ ਦੇ ਕੰਮ ਦੇ ਨਾਲ਼ ਬਲਦਾਂ ਨਾਲ ਚੱਲਣ ਵਾਲੀ ਆਟਾ ਚੱਕੀ (ਖਰਾਸ) ਵੀ ਚਲਾਉਂਦੇ ਸਨ। ਖਰਾਸ ਜੋਣ (ਜੋੜਨ) ਲਈ ਵਾਰੀ ਬੰਨ੍ਹੀ ਜਾਂਦੀ ਸੀ ਅਤੇ ਆਟੇ ਦੀ ਪਿਸਾਈ ਵਜੋ ਭਾੜਾ ਆਟਾ ਦਿੱਤਾ ਜਾਂਦਾ ਸੀ।

ਘੋੜਾ ਕਾਜੇ:- ਘੋੜੇ ਨੂੰ ਥੱਲੇ ਮੂੰਹ ਮਾਰਨ ਤੋਂ ਰੋਕਣ ਲਈ ਲਗਾਮ ਨੂੰ ਪਿੱਛੇ ਖਿੱਚ ਕੇ ਕਾਠੀ ਨਾਲ਼ ਬੰਨ੍ਹ ਦਿੱਤਾ ਜਾਂਦਾ ~~ਸੀ~~ ਹੈ।

ਪਾੜਛਾ:- ਪਰਨਾਲੇ ਵਰਗੀ ਸ਼ਕਲ ਵਾਲਾ, ਪੱਠੇ ਕੁਤਰਨ ਵਾਲੀ ਮਸ਼ੀਨ ਤੇ ਇਸ ਤੇ ਰੱਖ ਕੇ ਕੂੰਗ ਲਾਏ ਜਾਂਦੇ ਹਨ।

ਪੜੋਪੀ:- ਪੁਰਾਣੇ ਸਮੇਂ ਵਿੱਚ ਫਸਲਾਂ ਦੇ ਤੋਲ ਲਈ ਲੋਹੇ ਦੇ ਬਰਤਨ ਬਣਾ ਲਏ ਜਾਂਦੇ ਸਨ। ਦੋ ਸੇਰ ਤੋਲ ਵਾਲੇ ਬਰਤਨ ਨੂੰ ਪੜੋਪੀ ਕਹਿੰਦੇ ਸਨ।

ਪਾਈ:- ਚਾਰ ਸੇਰ ਤੋਲ ਵਾਲੇ ਬਰਤਨ ਨੂੰ ਪਾਈ ਕਹਿੰਦੇ ਸਨ।

ਮਾਹਲ :- ਸੂਤ ਦਾ ਵੱਟਿਆ ਹੋਇਆ ਇੱਕ ਮਜ਼ਬੂਤ ਧਾਗਾ, ਜੋ ਪਟੇ ਵਾਂਗ ਚਰਖੇ ਦੇ ਚੱਕਰ ਤੋਂ ਲਿਜਾ ਕੇ ਤੱਕਲੇ ਤੇ ਪਾਇਆ ਜਾਂਦਾ ਹੈ, ਜਿਸ ਨਾਲ਼ ਤੱਕਲਾ ਘੁੰਮਦਾ ਹੈ।

ਅੱਡਾ :- ਚਾਰ ਪਾਵਿਆਂ ਵਾਲਾ ਵੱਡਾ ਸਾਰਾ ਚੌਖਟਾ, ਜਿਸ ਤੇ ਤਾਣਾ ਤਣ ਕੇ ਦਰੀਆਂ ਬੁਣੀਆਂ ਜਾਂਦੀਆਂ ਹਨ।

ਬੋਕਾ :- ਜਿਸ ਸਮੇਂ ਖੂਹ ਵਿੱਚੋਂ ਪਾਣੀ ਕੱਢਣ ਲਈ ਟਿੰਡਾਂ ਨਹੀਂ ਸਨ ਹੁੰਦੀਆਂ, ਉਸ ਸਮੇਂ ਖੂਹਾਂ ਤੇ ਭੌਣੀ ਨਾਲ਼ ਲੱਜ ਬੰਨ ਕੇ ਚਮੜੇ ਦਾ ਇੱਕ ਵੱਡਾ ਸਾਰਾ ਬੋਕਾ (ਬੋਲਾ) ਜਿਸ ਵਿੱਚ 10-12 ਮਣ ਪਾਣੀ ਪੈ ਜਾਵੇ, ਬਲਦਾਂ ਨਾਲ਼ ਖਿੱਚ ਕੇ ਸਿੰਚਾਈ ਲਈ ਪਾਣੀ ਵਾਸਤੇ ਵਰਤਿਆ ਜਾਂਦਾ ਸੀ।

ਮਸ਼ਕ :- ਇਹ ਚਮੜੇ ਦੀ ਬਣੀ ਹੁੰਦੀ ਹੈ; ਪੁਰਾਣੇ ਸਮੇਂ ਵਿੱਚ ਮਾਸ਼ਕੀ ਇਸੇ ਵਿੱਚ ਪਾਣੀ ਭਰ ਕੇ ਲਿਆਉਂਦੇ ਸਨ।

ਧੜਵਈ :- ਪੁਰਾਣੇ ਸਮੇਂ ਵਿੱਚ ਅਨਾਜ ਮੰਡੀਆਂ ਨਹੀ ਹੁੰਦੀਆਂ ਸਨ ਅਤੇ ਵਪਾਰੀ ਲੋਕ ਪਿੰਡਾਂ ਵਿੱਚ ਜਾ ਕੇ ਫ਼ਸਲ ਖ਼ਰੀਦਦੇ ਸਨ। ਦਾਣੇ ਤੋਲਣ ਲਈ ਪਿੰਡ ਦਾ ਸ਼ਾਹ ਜੋ ਆਪਣੀ ਤੋਲਾਈ ਲੈ ਕੇ ਦਾਣੇ ਤੋਲਦਾ ਸੀ, ਉਸ ਨੂੰ ਧੜਵਈ ਕਹਿੰਦੇ ਸਨ।

ਜਗਤਾਰ ਸਿੰਘ ਸੈਂਪਲੀ

ਤਾਣਾ - ਪੇਟਾ :- ਦਰੀਆਂ, ਖੇਸ, ਚਾਦਰਾਂ ਆਦਿ ਦੀ ਬੁਣਾਈ ਸਮੇਂ ਲੰਮੇ ਦਾਅ ਸੂਤ ਦੀਆਂ ਜੋ ਤੰਦਾਂ ਹੁੰਦੀਆਂ ਹਨ, ਉਹਨਾਂ ਨੂੰ ਤਾਣਾ ਕਿਹਾ ਜਾਂਦਾ ਹੈ। ਛੋਟੇ ਦਾਅ ਦੀਆਂ ਤੰਦਾਂ ਜਿਨ੍ਹਾਂ ਨਾਲ ਨਮੂਨਾ ਪਾਇਆ ਜਾਂਦਾ ਹੈ, ਨੂੰ ਪੇਟਾ ਕਹਿੰਦੇ ਹਨ।

ਚੱਕ :- ਖੂਹ ਪੁੱਟਣ ਸਮੇਂ ਜਿੱਥੋਂ ਤੱਕ ਹੋ ਸਕੇ ਅਸਾਨੀ ਨਾਲ ਮਿੱਟੀ ਪੁੱਟ ਕੇ ਬਾਹਰ ਕੱਢ ਲਈ ਜਾਂਦੀ ਹੈ ਫਿਰ ਲੱਕੜ ਦਾ ਇੱਕ ਗੋਲ ਚੱਕਰ ਜਿਸ ਨੂੰ ਚੱਕ ਕਿਹਾ ਜਾਂਦਾ ਹੈ ਰੱਖ ਕੇ ਉਪਰ ਚਿਣਾਈ ਸ਼ੁਰੂ ਕੀਤੀ ਜਾਂਦੀ ਹੈ। ਹੌਲੀ ਹੌਲੀ ਚੱਕ ਦੇ ਥੱਲਿਓਂ ਮਿੱਟੀ ਕੱਢੀ ਜਾਂਦੀ ਹੈ, ਚੱਕ ਘੁਮਾ ਕੇ ਹੇਠਾਂ ਨੂੰ ਤੋਰਿਆ ਜਾਂਦਾ ਹੈ ਅਤੇ ਉੱਪਰ ਹੋਰ ਚਿਣਾਈ ਕੀਤੀ ਜਾਂਦੀ ਹੈ। ਇਸ ਤਰਾਂ, ਥੱਲਿਓਂ ਹੋਰ ਮਿੱਟੀ ਪੁੱਟੀ ਜਾਂਦੀ ਹੈ ਅਤੇ ਉਪਰ ਚਿਣੀ ਹੋਈ ਕੰਧ ਥੱਲੇ ਵੱਲ ਖਿਸਕਦੀ ਜਾਂਦੀ ਹੈ। ਇਸ ਤਰਾਂ ਖੂਹ ਥੋਏ ਤੱਕ ਚਲਾ ਜਾਂਦਾ ਹੈ।

ਕੇਰਾ - ਛੱਟਾ :- ਹਲ ਦੇ ਨਾਲ ਬੱਝੀ ਹੋਈ ਲੰਮੀ ਨਾਲੀ (ਪੋਰ) ਵਿੱਚ ਥੋੜ੍ਹੇ ਥੋੜ੍ਹੇ ਦਾਣੇ ਪਾ ਕੇ ਬੀ ਕੇਰਿਆ ਜਾਂਦਾ ਹੈ। ਇਸ ਕਿਰਿਆ ਨੂੰ ਕੇਰਾ ਕਹਿੰਦੇ ਹਨ। ਜਦੋਂ ਬੀ ਹੱਥ ਨਾਲ ਖਿਲਾਰ ਕੇ ਛੱਟਾ ਦੇ ਕੇ ਸੁੱਟਿਆ ਜਾਂਦਾ ਹੈ ਤਾਂ ਛੱਟਾ ਕਹਿੰਦੇ ਹਨ।

ਮਰਦਾਨੀ :- ਦੇਸੀ ਸ਼ਰਾਬ ਕੱਢਣ ਵੇਲੇ ਭੱਠੀ ਉੱਤੇ ਥੱਲਿਓਂ ਮੋਰੀ ਕਰਕੇ ਜੋ ਘੜਾ ਰੱਖਿਆ ਜਾਂਦਾ ਹੈ ਤੇ ਜਿਸ ਤੇ ਚੱਪਣੀ ਫਿੱਟ ਹੁੰਦੀ ਹੈ, ਉਸ ਘੜੇ ਨੂੰ ਮਰਦਾਨੀ ਕਹਿੰਦੇ ਹਨ।

ਲਾਹਣ :- ਗੁੜ, ਪਾਣੀ ਅਤੇ ਹੋਰ ਨਿਕ ਸੁੱਕ ਦਾ ਘੋਲ, ਜਿਸ ਤੋਂ ਸ਼ਰਾਬ ਬਣਾਈ ਜਾਣੀ ਹੋਵੇ ਨੂੰ ਲਾਹਣ ਕਿਹਾ ਜਾਂਦਾ ਹੈ।

ਲਾਕੜੀ :— ਪੁਰਾਣੇ ਸਮੇਂ ਵਿੱਚ ਲੋਕ ਇਕੱਠੇ ਹੋ ਕੇ ਫਸਲਾਂ ਵੱਢਦੇ ਸਨ। ਉਸ ਸਮੇਂ ਕਿਸੇ ਸਿਆਣੇ ਬੰਦੇ ਦੀ ਡਿਊਟੀ ਪਾਣੀ ਪਿਆਉਣ ਤੇ ਲਾਈ ਜਾਂਦੀ ਸੀ। ਉਸ ਨੂੰ ਲਾਕੜੀ ਕਿਹਾ ਜਾਂਦਾ ਸੀ। ਮੇਲਿਆਂ ਵਿੱਚ ਵੀ ਲਾਕੜੀ ਇਹ ਡਿਊਟੀ ਨਿਭਾਉਂਦੇ ਸਨ।

ਚੀਜੀ :— ਮਾਂ-ਪਿਓ ਜਾਂ ਰਿਸ਼ਤੇਦਾਰ ਬੱਚਿਆਂ ਦੇ ਖਾਣ-ਪੀਣ ਲਈ ਬਜ਼ਾਰੋਂ ਜੋ ਸਮਾਨ ਲੈ ਕੇ ਆਉਂਦੇ ਸਨ, ਬੱਚੇ ਉਸ ਨੂੰ ਚੀਜੀ ਕਹਿੰਦੇ ~~ਸਨ~~। ਹਨ।

ਰੋੜ ਚਿਕੜੀ :— ਮਕਾਨ ਦੀ ਛੱਤ ਪੈਣ ਤੋਂ ਬਾਅਦ ਉੱਪਰ ਥੋੜਾ ਸੜਕੜਾ ਖਲਾਰ ਦਿੱਤਾ ਜਾਂਦਾ ਸੀ। ਫਿਰ ਉਸ ਉੱਪਰ ਪਤਲਾ ਪਤਲਾ ਤੂੜੀ ਮਿਲਿਆ ਗਾਰਾ ਵਿਛਾਇਆ ਜਾਂਦਾ ਸੀ ਜੋ ਕਿ ਬੜੀ ਜਲਦੀ ਸੁੱਕ ਜਾਂਦਾ ਸੀ। ਇਸ ਨੂੰ ਰੋੜ ਚਿਕੜੀ ਕਹਿੰਦੇ ਸਨ।

ਪੱਖਰ :— ਬਾਲਿਆਂ ਦੀਆਂ ਛੱਤਾਂ ਤੇ ਅੱਜਕੱਲ ਟਾਇਲਾਂ ਪਾਈਆਂ ਜਾਂਦੀਆ ਹਨ, ਪਹਿਲਾਂ ਲੱਕੜ ਦੀਆਂ ਲੰਮੀਆਂ ਫੱਟੀਆਂ ਪਾਈਆਂ ਜਾਂਦੀਆਂ ਸਨ, ਉਸ ਨੂੰ ਪੱਖਰ ਕਹਿੰਦੇ ਸਨ।

ਕਾਠ ਮਾਰਨਾ :— ਲੱਕੜ ਦੇ ਸਿਕੰਜੇ ਵਿੱਚ ਲੱਤ ਫਸਾ ਕੇ ਜਿੰਦਰਾ ਮਾਰਨਾ। ਪੁਰਾਣੇ ਸਮੇਂ ਇਹ ਕਰੜੀ ਸਜ਼ਾ ਆਮ ਹੀ ਦਿੱਤੀ ਜਾਂਦੀ ਸੀ।

ਗੁਤ ਵੰਡ :- ਕਿਸੇ ਆਦਮੀ ਦੇ ਮਰਨ ਤੇ ਉਸਦੀ ਜਾਇਦਾਦ ਦੀ ਵੰਡ ਜੇਕਰ ਉਸ ਦੀਆਂ ਪਤਨੀਆਂ ਦੇ ਅਨੁਸਾਰ ਹੋਵੇ ਤਾਂ ਉਸ ਨੂੰ ਗੁੱਤ ਵੰਡ ਕਹਿੰਦੇ ਹਨ।

ਪੱਗਵੰਡ :- ਜੇਕਰ ਕਿਸੇ ਦੇ ਮਰਨ ਤੇ ਉਸ ਦੀ ਜਾਇਦਾਦ ਦੀ ਵੰਡ ਪੁੱਤਰਾਂ ਅਨੁਸਾਰ ਹੋਵੇ ਤਾਂ ਪੱਗਵੰਡ ਕਹਿੰਦੇ ਹਨ।

ਮਜ਼ੇਰੂ :— ਚਰਖੇ ਦੇ ਚੱਕਰ ਵਰਗੇ ਪਹੀਆਂ ਦੇ ਵਿਚਾਲੇ ਗੋਲ ਲੱਕੜ ਦਾ ਇੱਕ ਗੁਟਕਾ, ਜਿਸ ਵਿੱਚ ਲੱਠ ਚਲਦੀ ਹੈ।

ਖਰੇਬੜ !— ਚਰਖੇ ਦੇ ਦੋ ਗੋਲ ਪਹੀਏ, ਜਿਸ ਉਪਰੋਂ ਮਾਹਲ੍ਹ ਚਲਦੀ ਹੈ, ਇਹ ਪਹੀਏ ਛੋਟੀਆਂ ਛੋਟੀਆਂ ਫੱਟੀਆਂ ਜੋੜ ਕੇ ਬਣਾਏ ਜਾਂਦੇ ਹਨ, ਉਹਨਾਂ ਨੂੰ ਖਰੇਬੜ ਕਹਿੰਦੇ ਹਨ।

ਮਾਨੀਆਂ — ਕਣਕ ਦੀਆਂ ਪੂਲੀਆਂ ਬੰਨਣ ਲਈ ਕਣਕ ਦੇ ਨਾੜ ਨੂੰ ਹੀ ਭਿਓਂ ਕੇ ਤਿਆਰ ਕੀਤਾ ਛੋਟਾ ਜਿਹਾ ਖੱਬੜ।

ਪੱਲੀ :— ਮੋਟੇ ਕੱਪੜੇ ਦੀ ਵੱਡੀ ਚਾਦਰ ਜਿਸ ਵਿੱਚ ਪੱਠੇ ਪਾਏ ਜਾਂਦੇ ਹਨ। ਅੱਜ ਕੱਲ ਖਾਦ ਦੇ ਖਾਲੀ ਗੱਟਿਆਂ ਤੋਂ ਪੱਲੀ ਬਣਾਈ ਜਾਂਦੀ ਹੈ।

ਮਾਨਵੀ !— ਪਸ਼ੂਆਂ ਦੇ ਗਲ ਵਿੱਚ ਤਵੀਤ ਪਾਉਣ ਲਈ ਲੱਕੜ ਦੀ ਇੱਕ ਛੋਟੀ ਜਿਹੀ ਡੱਬੀ। ਗੁਟਕੇ ਵਰਗੀ ਜਿਸ ਵਿੱਚ ਸੁਰਾਖ ਕਰਕੇ ਤਵੀਤ ਪਾ ਕੇ ਲੱਕੜ ਦੀ ਗੱਟੀ ਨਾਲ ਬੰਦ ਕਰਕੇ ਰੱਸੀ ਨਾਲ ਗਾਨੀ ਦੇ ਮਣਕੇ ਵਾਂਗ ਪਰੋਕੇ ਪਸ਼ੂਆਂ ਦੇ ਗਲ ਪਾਈ ਜਾਂਦੀ ਹੈ।

ਟੋਕਾ ਮੁੱਢੀ :— ਜਦੋਂ ਪੱਠੇ ਕੁਤਰਨ ਲਈ ਮਸ਼ੀਨਾਂ ਦੀ ਕਾਢ ਨਹੀਂ ਸੀ ਹੋਈ ਤੇ ਪੱਠੇ ਲੱਕੜ ਦੇ ਇੱਕ ਡਾਗੇ ਜਿਹੇ ਮੁੱਢ ਤੇ ਟੁੱਕੇ ਜਾਂਦੇ ਸਨ।

ਜਗਤਾਰ ਸਿੰਘ ਸੋਖੀ

ਸੰਘਾ :– ਮੰਜੇ ਦੀ ਬੁਣਾਈ ਸਮੇਂ ਇਸ ਦੇ ਪਿਛਲੇ ਹਿੱਸੇ ਤੇ ਵਾਣ ਦੀਆਂ ਕਈ ਰੱਸੀਆਂ ਇਕੱਠੀਆਂ ਕਰਕੇ ਸੰਘੇ ਤਿਆਰ ਕੀਤੇ ਜਾਂਦੇ ਹਨ, ਇਹਨਾਂ ਨਾਲ਼ ਮੰਜੀ ਦੀ ਦੌਣ ਕੱਸੀ ਜਾਂਦੀ ਹੈ।

ਸੱਥਰੀ —— ਜਦੋਂ ਦਾਤਰੀ ਨਾਲ਼ ਕਣਕ ਵੱਢਦੇ ਹਨ ਤਾਂ ਵਾਢਾ ਕਣਕ ਵੱਢ ਕੇ ਸੁੱਟਦਾ ਹੈ, ਨੂੰ ਸੱਥਰੀ ਕਹਿੰਦੇ ਹਨ।

ਮੱਕੜੇ :– ਕਣਕ ਦੀਆਂ ਸੱਥਰੀਆਂ ਨੂੰ ਇਕੱਠਾ ਕਰਕੇ ਛੋਟੀਆਂ ਛੋਟੀਆਂ ਢੇਰੀਆਂ ਬਣਾ ਲਈਆਂ ਜਾਂਦੀਆਂ ਹਨ, ਇਹਨਾਂ ਨੂੰ ਮੱਕੜੇ ਕਿਹਾ ਜਾਂਦਾ ਹੈ।

ਟੋਟੀਆਂ, ਮੱਟੀਆਂ :– ਗੰਨਾ ਬੀਜਣ ਸਮੇਂ ਵੱਢਿਆ ਜਾਂਦਾ ਹੈ। ਜਿਸ ਪੋਰੀ ਤੇ ਗੰਢ ਜਾਂ ਜੋੜ ਨਾ ਹੋਵੇ, ਉਸ ਨੂੰ ਚੂਪਣ ਲਈ ਰੱਖ ਲਿਆ ਜਾਂਦਾ ਹੈ, ਇਸ ਨੂੰ ਟੋਟੀ ਕਿਹਾ ਜਾਂਦਾ ਹੈ। ਜਿਸ ਪੋਰੀ ਤੇ ਗੰਢ ਹੋਵੇ, ਉਸ ਦੀ ਅੱਖ ਤੋਂ ਗੰਨਾ ਫੁੱਟਦਾ ਹੈ, ਨੂੰ ਦੱਬ ਦਿੱਤਾ ਜਾਂਦਾ ਹੈ। ਇਸ ਨੂੰ ਮੱਟੀ ਕਿਹਾ ਜਾਂਦਾ ਹੈ।

ਮੱਘ :– ਕੋਠਿਆਂ ਦੀ ਛੱਤ ਉੱਪਰ ਚਾਨਣ ਲਈ ਰੱਖੀ ਜਗ੍ਹਾ। ਕਈ ਵਾਰ ਅਨਾਜ ਸੁਕਾਉਣ ਲਈ ਕੋਠੇ ਉੱਪਰ ਧੁੱਪੇ ਪਾਇਆ ਜਾਂਦਾ ਸੀ ਤੇ ਮੀਂਹ ਆਦਿ ਆਉਣ ਸਮੇਂ ਦਾਣੇ ਇਸ ਮੱਘ ਦੇ ਰਾਹੀਂ ਥੱਲੇ ਸੁੱਟ ਦਿੱਤੇ ਜਾਂਦੇ ਸਨ।

ਅਰੇੜੀ ਛੱਤ :– ਵਿੰਗੇ ਟੇਡੇ ਡੰਡੇ ਅਤੇ ਕੱਖਾਂ ਕਾਨਿਆਂ ਦੀ ਛੱਤ।

ਮਹਾਰਾਜ ਸਿੰਘ ਜੱਸੀ

ਅੰਨ੍ਹਾ ਖੂਹ !— ਪੁਰਾਣੇ, ਬੇ ਅਬਾਦ ਇਲਾਕੇ ਵਿੱਚਲੇ ਉਹ ਖੂਹ ਜੋ ਉਪਰੋਂ ਮਿੱਟੀ ਨਾਲ਼ ਭਰ ਗਏ ਹੋਣ। ਜਿਸ ਥਾਂ ਤੇ ਭੇਡਾਂ ਬੱਕਰੀਆਂ ਘੇਰਾ ਵਲ ਕੇ ਬੈਠ ਜਾਣ, ਉੱਥੇ ਹੇਠਾਂ ਅੰਨਾ ਖੂਹ ਹੁੰਦਾ ਹੈ। ਭੇਡਾਂ ਬੱਕਰੀਆਂ ਕਦੇ ਵੀ ਖੂਹ ਵਾਲ਼ੀ ਥਾਂ ਨਹੀਂ ਟੱਪਦੀਆਂ ਭਾਵੇ ਖੂਹ ਮਿੱਟੀ ਨਾਲ਼ ਪੂਰਿਆ ਹੋਵੇ ਤੇ ਭਾਵੇਂ ਉਪਰ ਕੱਖ ਕਨੇ, ਝਾੜ-ਬੂਟ ਉੱਗ ਆਇਆ ਹੋਵੇ।

ਧੇਲਾ - ਚੁਆਨੀ !— ਪੁਰਾਣੇ ਸਮੇਂ ਵਿੱਚ ਇੱਕ ਰੁਪਈਆ 16 ਆਨਿਆਂ ਦਾ ਹੁੰਦਾ ਸੀ। ਇੱਕ ਆਨੇ ਵਿੱਚ 4 ਪੈਸੇ ਹੁੰਦੇ ਸਨ। ਇੱਕ ਪੈਸੇ ਦਾ ਅੱਧ ਧੇਲਾ, ਧੇਲੇ ਦਾ ਅੱਧ ਦਮੜੀ, ਅੱਠ ਆਨਿਆਂ ਦੀ ਧੇਲੀ ਜਾਂ ਅਠਿਆਨੀ ਅਤੇ 4 ਆਨਿਆਂ ਦੀ ਚੁਆਨੀ।

ਟੱਪ !— ਥੰਮੀਆਂ ਦੇ ਕੇ ਛੱਤਿਆ ਵੱਡਾ ਗੋਲ ਛੱਪਰ। ਹੁਣ ਤਾਂ ਲੋਕਾਂ ਨੇ ਮਹਿਮਾਨਾਂ ਦੇ ਬੈਠਣ ਲਈ ਬੈਠਕਾਂ ਅਤੇ ਡਰਾਇੰਗ ਬਣਾਏ ਹੋਏ ਹਨ। ਅੱਜ ਕੱਲ ਲੀਡਰ ਲੋਕਾਂ ਵੱਲੋਂ ਕੋਠੀਆਂ ਦੇ ਵਿਹੜਿਆਂ ਵਿੱਚ ਟੱਪ ਬਣਾਏ ਹੋਏ ਹਨ।

ਸਰੂਟਾ !— ਕਿਲੇ ਦੀ ਕੰਧ ਅੰਦਰ ਜਾਂ ਫਸੀਲ ਅੰਦਰ ਰੱਖੀਆਂ ਮੋਰੀਆਂ ਜਿਨ੍ਹਾਂ ਵਿੱਚੋਂ ਬਾਹਰ ਹਮਲਾਵਰਾਂ 'ਤੇ ਗੋਲੀਆਂ ਚਲਾਈਆਂ ਜਾਂਦੀਆਂ ਸਨ।

ਸਾਗਰ ਸਿੰਘ ਸ਼ਿਲਪੀ

ਪੱਕਾ ਸਮਾਂ — ਸਿਖਰ ਦੁਪਹਿਰ ਦਾ ਉਹ ਸਮਾਂ ਜਦੋਂ ਕਾਂ - ਅੱਖ ਨਿਕਲਦੀ ਹੋਵੇ, ਕੜਕਦੀ ਧੁੱਪ ਦੇ ਇਸ ਸਮੇਂ ਨੂੰ ਭੂਤਾਂ - ਪਰੇਤਾਂ ਦਾ 'ਪੱਕਾ ਸਮਾਂ' ਸਮਝਿਆ ਜਾਂਦਾ ਸੀ। ਜੇਠ - ਹਾੜ ਦੀ ਅਜਿਹੀ ਸਿਖਰ ਦੁਪਹਿਰ ਸਮੇਂ ਆਮ ਲੋਕ ਘਰਾਂ ਵਿੱਚ ਰਹਿਣ ਲਈ ਮਜ਼ਬੂਰ ਹੁੰਦੇ ਸਨ।

ਤੱਦੀ :- ਕਾਹਲ, ਲੋੜ ਤੋਂ ਜ਼ਿਆਦਾ ਕਾਹਲੀ ਕਰਨੀ।

ਪੱਕਾ ਮਿੱਠਾ :- (ਖੰਡ) ਲੋਕ ਜ਼ਿਆਦਾਤਰ ਘਰਾਂ ਵਿੱਚ ਗੁੜ੍ਹ ਦੀ ਵਰਤੋਂ ਹੀ ਕਰਦੇ ਸਨ। ਮਹਿਮਾਨਾਂ ਦੇ ਘਰ ਆਉਣ ਤੇ ਵਿਸ਼ੇਸ਼ ਆਓ ਭਗਤ ਸਮੇਂ ਹੀ ਖੰਡ ਵਰਤਦੇ ਸਨ। ਗੁੜ ਦੀ ਚਾਹ ਜਾਂ ਕੜਾਹ, ਚੌਲ ਬਣਦੇ ਸਨ ਪਰ ਮਹਿਮਾਨਾਂ ਨੂੰ ਪੱਕੇ ਮਿੱਠੇ ਵਾਲਾ (ਖੰਡ ਵਾਲਾ) ਭੋਜਨ ਕਰਵਾਉਣਾ ਖਾਸ ਸਮਝਿਆ ਜਾਂਦਾ ਸੀ।

ਦਸੋ - ਗਿਆਰੀ : ਪੁਰਾਣੇ ਸਮੇਂ ਜਦ ਲੋਕ ਜ਼ਰੂਰਤ ਸਮੇਂ ਸ਼ਾਹੂਕਾਰਾਂ ਤੋਂ ਕਰਜ਼ਾ ਲੈਂਦੇ ਸਨ ਤਾਂ ਉਹ 'ਦਸ ਦੇ ਗਿਆਰਾਂ' ਵਾਪਸ ਲੈਂਦੇ ਸਨ। ਇਸ ਨੂੰ ਦਸੋ - ਗਿਆਰੀ ਕਹਿੰਦੇ ਸਨ।

ਜੁੱਬੜ :- ਸਿਆਲਾਂ ਵਿੱਚ ਸਥਾਤਾਂ (ਵੱਛੇ ਕਟਰਿਆਂ) ਜਾਂ ਡੰਗਾਰਾਂ ਨੂੰ ਠੰਢ ਤੋਂ ਬਚਾਉਣ ਲਈ ਉਹਨਾਂ ਦੇ ਬਾਗੜਿਆਂ ਔਹੇ ਪੱਲਣ ਜਾਂ ਜੁੱਬੜ ਤਾਣ ਦਿੱਤੇ ਜਾਂਦੇ ਸਨ।

ਥ੍ਹਾਈ!- ਮਾਲਵੇ ਦੇ ਪਿੰਡਾਂ ਵਿੱਚ ਲੋਕਾਂ ਦੀ ਸਹੂਲਤ ਲਈ ਬਣਾਈਆਂ ਗਈਆਂ ਧਰਮਸ਼ਾਲਾਵਾਂ ਨੂੰ ਥ੍ਹਾਈ ਵੀ ਕਿਹਾ ਜਾਂਦਾ ਹੈ।

ਭੇਥਾ!- ਚਾਦਰਾ ਬੰਨ ਕੇ ਦੋਹਾਂ ਪਾਸਿਆਂ ਤੋਂ ਵੀਂਗ ਲਿਆ ਜਾਂਦਾ ਹੈ ਤੇ ਟੁੰਗਾਹ ਤੋਂ ਬਾਅਦ ਲੜ ਵਰਗਾ ਕੁਝ ਕੱਪੜਾ ਲਮਕਦਾ ਰਹਿੰਦਾ ਹੈ, ਇਸ ਨੂੰ ਡੱਬ ਜਾਂ ਭੇਥਾ ਵੀ ਕਿਹਾ ਜਾਂਦਾ ਹੈ।

ਪਲਾਠੂ :- ਚੋਰੀ ਕਰਦੇ ਸਮੇਂ ਚੋਰਾਂ ਦੇ ਟੋਲੇ ਵਿੱਚੋਂ ਬਾਕੀ ਚੋਰ ਤਾਂ ਸੰਨ ਵਗੈਰਾ ਲਾ ਕੇ ਚੋਰੀ ਕਰਨ ਅੰਦਰ ਵੜ ਜਾਣ ਤੇ ਜਿਸ ਨੂੰ ਬਾਹਰ ਬਿੜਕ ਲੈਣ ਲਈ ਛੱਡਿਆ ਹੋਵੇ, ਉਸ ਨੂੰ ਪਲਾਠੂ ਕਿਹਾ ਜਾਂਦਾ ਹੈ।

ਨੰਗੀ ਪੁਰੀ !- ਜਿਸ ਚੋਰ ਦੀ ਪੈੜ ਸਿਆਣੀ ਜਾਵੇ, ਉਸ ਨੂੰ ਨੰਗੀ ਪੁਰੀ ਕਹਿੰਦੇ ਹਨ।

ਵੇਹਰੂ ਬਦਮਾਸ਼ !- ਉਹ ਚੋਰ ਜਾਂ ਵੈਲੀ ਜੋ ਪੁਲਿਸ ਦੀ ਕੁੱਟ ਖਾ ਕੇ ਵੀ ਨਾ ਮੰਨੇ।

ਵਾਹਰੂ ਢੋਲ! ਜਦੋਂ ਪਿੰਡਾਂ ਵਿੱਚ ਡਾਕੂ / ਲੁਟੇਰੇ ਆ ਵੜਦੇ ਸਨ ਤਾਂ ਚਾਰ ਚੁਫ਼ੇਰੇ ਦੇ ਪਿੰਡਾਂ ਤੋਂ ਇਮਦਾਦ ਲੈਣ ਲਈ ਜੋ ਢੋਲ ਵਜਾਇਆ ਜਾਂਦਾ ਸੀ, ਉਸ ਨੂੰ ਵਾਹਰੂ ਢੋਲ ਕਿਹਾ ਜਾਂਦਾ ਹੈ।

ਗੁੱਦੜ ! - ਪਾਟੀਆਂ ਲੀਰਾਂ ਵਗੈਰਾ ਦਾ ਬਣਾਇਆ ਗਰੀਬਾਂ / ਫ਼ਕੀਰਾਂ ਦਾ ਭਾਰੀ ਲੇਫ਼।

**ਪਤੰਦਰ** :- ਜਦ ਕਿਸੇ ਬੱਚੇ ਦੇ ਪਿਤਾ ਦੀ ਮੌਤ ਹੋ ਜਾਵੇ ਤਾਂ ਸ਼ਰੀਕੇ ਵਾਲ਼ੇ ਉਸ ਦੀ ਮਾਂ ਨੂੰ ਨੇੜਲੀ ਰਿਸ਼ਤੇਦਾਰੀ (ਸਹੁਰਾ ਪੱਖ) ਦੇ ਕਿਸੇ ਆਦਮੀ ਦੇ ਘਰ ਬਿਠਾ ਦਿੰਦੇ ਸਨ ਅਤੇ ਕਿਹਾ ਜਾਂਦਾ ਸੀ ਕਿ ਇਸ ਤਰਾਂ ਔਰਤ ਦੀ ਪਤ ਦਾ ਉਹ ਰਾਖਾ ਨਵਾਂ ਘਰ ਵਾਲਾ ਹੁੰਦਾ ਹੈ। ਇਸ ਤਰਾਂ ਉਸ ਬੱਚੇ ਦਾ ਨਵਾਂ ਮਤਰੇਆ ਪਿਤਾ ਜੋ ਉਸ ਦੀ ਮਾਂ ਦੀ ਪਤ ਦਾ ਰਾਖਾ, ਉਸ ਬੱਚੇ ਦਾ ਪਤੰਦਰ ਕਹਾਉਂਦਾ ਹੈ।

**ਘਰੂੱਤ** ! — ਜਦੋਂ ਕੋਈ ਆਦਮੀ ਕਿਸੇ ਔਰਤ ਨੂੰ ਭਜਾ ਕੇ (ਕੱਢ ਕੇ) ਲੈ ਆਵੇ, ਅਤੇ ਉਸ ਨਾਲ ਉਸ ਦਾ ਬੱਚਾ ਵੀ ਆ ਜਾਵੇ ਤਾਂ ਉਹ ਬੱਚਾ ਉਸ ਆਦਮੀ ਦਾ ਪੁੱਤਰ ਨੂੰ ਘਰੂੱਤ ਕਹਾਉਂਦਾ ਹੈ।

**ਸੌਕਣ ਮੋਹਰਾ** :- ਪਹਿਲੀ ਪਤਨੀ ਦੀ ਮੌਤ ਹੋ ਜਾਣ ਪਿੱਛੋਂ ਜਦੋ ਕੋਈ ਆਦਮੀ ਦੂਜਾ ਵਿਆਹ ਕਰਵਾ ਲਵੇ ਤਾਂ ਉਸ ਦੀ ਦੂਜੀ ਪਤਨੀ ਆਪਣੇ ਗਲ ਵਿੱਚ ਇਕ ਤਵੀਤ ਪਾ ਲੈਂਦੀ ਹੈ, ਜਿਸ ਉੱਤੇ ਸੌਕਣ ਦਾ ਚਿੰਨ੍ਹ ਉਕਰਿਆ ਹੁੰਦਾ ਹੈ, ਇਸੇ ਨੂੰ ਸੌਕਣ ਮੋਹਰਾ ਆਖਦੇ ਹਨ। ਇਸ ਨੂੰ ਇਕ ਵਹਿਮੀ ਰਸਮ ਮੰਨਿਆ ਜਾਂਦਾ ਹੈ ਕਿ ਜਦ ਵੀ ਦੂਜੀ ਪਤਨੀ ਨੂੰ ਸਹੁਰਿਆਂ ਵੱਲੋਂ ਜਾਂ ਕਿਸੇ ਹੋਰ ਪਾਸਿਓਂ ਵਸਤਰ, ਗਹਿਣੇ ਜਾਂ ਕੋਈ ਹੋਰ ਸੌਗਾਤ ਮਿਲਦੀ ਹੈ ਤਾਂ ਉਹ ਉਸ ਨੂੰ ਵਰਤਣ ਤੋਂ ਪਹਿਲਾਂ ਸੌਕਣ ਮੋਹਰੇ ਨੂੰ ਛੁਹਾਉਂਦੀ ਹੈ ਤਾਂ ਜੋ ਉਸ ਦੀ ਮਰੀ ਹੋਈ ਸੌਕਣ ਦੀ ਪ੍ਰੇਤ ਨੂੰ ਈਰਖਾ ਨਾ ਹੋਵੇ ਤੇ ਉਸ ਨੂੰ ਕੋਈ ਨੁਕਸਾਨ ਨਾ ਹੋਵੇ।

ਧਰੇਲ: ਉਹ ਔਰਤ ਜੋ ਪੈਸੇ ਦੇ ਕੇ ਖਰੀਦੀ ਹੋਵੇ। ਕਈ ਵਾਰ ਉਮਰੋਂ ਵੱਧੇ ਲੋਕ ਆਪਣੇ ਤੋਂ ਨੀਵੀਂ ਜਾਤ ਦੀ ਕੁੜੀ ਦੇ ਮਾਪਿਆਂ ਨੂੰ ਪੈਸੇ ਦੇ ਕੇ ਖਰੀਦ ਲੈਂਦੇ ਸਨ। ਇਹ ਵਿਆਹ ਕਨੂੰਨੀ ਅਤੇ ਸਮਾਜਿਕ ਤੌਰ ਤੇ ਜਾਇਜ਼ ਮੰਨੇ ਜਾਂਦੇ ਸਨ।

ਕਰੇਵਾ :- ਵਿਧਵਾ ਔਰਤ ਨਾਲ਼ ਕੀਤਾ ਗਿਆ ਪੁਨਰ-ਵਿਆਹ। ਆਮ ਤੌਰ ਤੇ ਵਿਧਵਾ ਇਸਤਰੀ ਦਾ ਵਿਆਹ ਆਮ ਕਰਕੇ ਉਸ ਦੇ ਛੋਟੇ ਦਿਉਰ ਨਾਲ਼ ਕੀਤਾ ਜਾਂਦਾ ਹੈ। ਇਸ ਮੌਕੇ ਕੋਈ ਧਾਰਮਿਕ ਰੀਤ ਨਹੀਂ ਕੀਤੀ ਜਾਂਦੀ। ਕਰੇਵੇ ਵੇਲੇ ਭਾਈਚਾਰੇ ਨੂੰ ਸੱਦ ਕੇ ਇਸ ਪਾਸੇ ਵਿਧਵਾ ਇਸਤਰੀ ਨੂੰ ਬਿਠਾ ਕੇ, ਫਿਰ ਉਸ ਦਾ ਹੋਣ ਵਾਲ਼ਾ ਪਤੀ ਇੱਕ ਚਿੱਟੀ ਚਾਦਰ, ਜਿਸ ਦੀਆਂ ਚਾਰੇ ਕੋਨੀਆਂ ਪੀਲੇ ਰੰਗ ਵਿੱਚ ਰੰਗੀਆਂ ਹੁੰਦੀਆਂ ਹਨ, ਸਾਰੀ ਬਿਰਾਦਰੀ ਦੇ ਸਾਹਮਣੇ ਉਸ ਦੇ ਵਿਧਵਾ ਦੇ ਸਿਰ ਉੱਤੇ ਪਾ ਦਿੰਦਾ ਹੈ।

ਉੱਜਲ ਫੁੱਲ :- ਨਾਰੀਅਲ ਨੂੰ ਤੋੜਨ ਵੇਲੇ ਕਿਸੇ-ਕਿਸੇ ਨਾਰੀਅਲ ਵਿੱਚੋਂ ਚਿੱਟਾ ਫੁੱਲ ਨਿਕਲਦਾ ਹੈ, ਇਸ ਨੂੰ ਲੋਕ ਉੱਜਲ ਫੁੱਲ ਕਹਿੰਦੇ ਹਨ। ਇਹ ਚਿੱਟੇ ਰੰਗ ਦਾ ਲੌਂਗ ਦੇ ਅਕਾਰ ਦਾ ਹੁੰਦਾ ਹੈ। ਲੋਕ ਮਿੱਥ ਹੈ ਕਿ ਜਿਸ ਇਸਤਰੀ ਦੇ ਔਲਾਦ ਨਾ ਹੋਵੇ ਜਾਂ ਲੜਕੇ ਦੀ ਪੈਦਾਇਸ਼ ਵਾਸਤੇ ਉਸ ਨੂੰ ਉੱਜਲ-ਫੁੱਲ ਖਵਾਇਆ ਜਾਂਦਾ ਹੈ।

ਪੁਰਾਤਨ ਪੰਜਾਬੀ ਸਾਹਿਤ (ਕਾਵਿ-ਰੂਪ) ਵਿੱਚਲੇ ਸ਼ਬਦਾਂ ਦੇ ਅਰਥ -

ਓਟ— ਆਸਰਾ, ਪਨਾਹ

ਉਜ਼ਰਖਾਹੀ — ਮੁਆਫ਼ੀ ਚਾਹੁਣ ਦਾ ਭਾਵ

ਉੜਦ ਬਜ਼ਾਰ — ਛਾਉਣੀ ਦਾ ਬਜ਼ਾਰ

ਅਬਲੀਸ —— ਸ਼ੈਤਾਨ

ਆਹਲੱਕ —— ਮੁਸਤੀ

ਆਇਣਾ —— ਭੜੋਲੇ ਦਾ ਮੂੰਹ

ਆਰਸੀ —— ਸ਼ੀਸ਼ਾ

ਅਖੱਟੜਾ —— ਕਰੜਾ

ਅੱਵਲ —— ਸਭ ਤੋਂ ਪਹਿਲਾ

ਔਲੀਆ —— ਵਲੀ ਦਾ ਬਹੁਵਚਨ

ਅੰਬੀਆਂ —— ਰੱਬ ਦੇ ਨਾਇਬ, ਨਬੀ ਦਾ ਬਹੁਵਚਨ

ਇਲਹਾਨ —— ਸੁਰੀਲੀ ਅਵਾਜ਼

ਇਬਾਦਤ —— ਭਜਨ ਬੰਦਗੀ

ਏਮਲੀ —— ਖੁਸ਼ਖਤ ਲਿਖਾਈ

ਸਾਰ —— ਖ਼ਬਰ

ਸੂਲਾ —— ਸ਼ਰਾਬ

ਜਸਤਿੰਦਰ ਸਿੰਘ ਸੋਢੀ
੯੪੧੭੧੬੬੩੮੬

ਸੇਲ੍ਹੀ —— ਲੱਕ ਦੁਆਲੇ ਬੰਨ੍ਹੀ ਪੇਟੀ

ਸਿਆਕ —— ਹਿਸਾਬ ਦੇ ਕਾਇਦੇ

ਸਰਵਰ —— ਸਰਦਾਰ, ਸਰੋਵਰ, ਤਲਾਅ

ਸਦਾ —— ਸਿਫ਼ਤ

ਸੱਦ —— ਅਵਾਜ਼

ਸੈਨ —— ਰਿਸ਼ਤੇਦਾਰ

ਸਰਪੋਸ਼ —— ਪਰਦਾ, ਢੱਕਣ

ਹਾਕ —— ਅਵਾਜ਼

ਹੁਬ —— ਪਿਆਰ, ਸ਼ਰਧਾ

ਸਾਰ —— ਲੋਹਾ [ ਕਿਹਾ ਜਾਂਦਾ ਹੈ ਕਿ 40 ਕਿਲੋ ਲੋਹੇ ਨੂੰ ਤਪਾ ਕੇ ਉਸ ਵਿੱਚੋਂ ਬਾਰ ਵਾਰ ਤਪਾ ਕੇ ਜਦ ਇੱਕ ਕਿਲੋ ਲੋਹਾ ਰਹਿ ਜਾਵੇ ਤਾਂ ਉਸ ਪੱਕੇ ਲੋਹੇ ( ਇਸਪਾਤ) ਨੂੰ ਸਾਰ ਕਿਹਾ ਜਾਂਦਾ ਹੈ, 'ਚੰਡੀ ਦੀ ਵਾਰ' ਵਿੱਚ ਦੁਰਗਾ ਕੋਲ ਸਾਰ ਦੀ ਭਗੌਤੀ ਸੀ ]

ਜਸਬੀਰ ਸਿੰਘ ਸੈਣੀ 9417166386

ਸਰੀਨ —— ਚਿੱਤੜ

ਸ਼ਹਾਬ —— ਅੱਗ ਦੀ ਲਾਟ

ਸਤਰਾਣ —— ਤਾਕਤ

ਸਫ਼ਾ ਨਪੋਰੀਆਂ —— ਮਾੜੇ ਕੰਮ

ਸੰਗ —— ਪੱਥਰ

ਸੀਧਾ — ਕੱਚਾ, ਖੁਸ਼ਕ ਰਾਸ਼ਨ

ਸੰਮੀ — ਹਲਕਾ ਚੁਸਤ ਨਾਚ

ਸਾਖ — ਖੇਤੀ

ਸੁਤਰ — ਊਠ

ਸੰਸਾ — ਫ਼ਿਕਰ, ਸ਼ੱਕ

ਸ਼ਖਨ — ਗੱਲ ਬਾਤ

ਸਿਆਹ ਸ਼ਬ — ਕਾਲੀ ਰਾਤ

ਸਿਫ਼ਲਵਈ — ਘਟੀਆਪਣ

ਸਗ — ਕੁੱਤਾ

ਸਤ — ਹਿੰਮਤ, ਤਾਕਤ

ਸੱਖਣਾ — ਖਾਲੀ

ਸੁਫ਼ਾ — ਦਲਾਨ

ਸ਼ਾਲਾ — ਰੱਬ ਕਰੇ

ਸਿਹਰ — ਜਾਦੂ

ਸਿਰੋਪਾ — ਸਿਰ ਤੋਂ ਪੈਰਾਂ ਤੱਕ ਸਾਣ ਦਾ ਲਿਬਾਸ

ਸਾਇਤ — ਘੜੀ ਪਲ

ਸ਼ਾਂਪਰ — ਢੋਲ

ਸਿੱਕ — ਖਾਹਿਸ਼

ਸ਼ਬਰੋਜ਼ — ਦਿਨ ਰਾਤ

94171 66386

ਉਦਮਤ — ਮਸਤ, ਹੈਰਾਨ

ਉਮੀਰੀ — ਕਿਸੇ ਚੀਜ਼ ਨੂੰ ਪ੍ਰਾਪਤ ਕਰਨ ਲਈ ਹਰ ਸਮੇਂ ਕੁੜ੍ਹਨਾ, ਸੜ੍ਹਨਾ।

ਉਸਟੰਡ — ਚਲਾਕ, ਝੂਠਾ

ਉਦਮਾਦ — ਨਸ਼ਾ

ਉਮਦਾਦ — ਚਾਹ, ਉਮੰਗ

ਉਮਾਹ — ਮੱਸਿਆ ਦੀ ਰਾਤ

ਅਕਬਤ — ਅਖੀਰ

ਅਕਰਾ — ਕੀਮਤੀ

ਆਲਮ — ਜਹਾਨ

ਅਜ਼ਮਤ — ਵਡਿਆਈ

ਆਸੀ — ਗੁਨਾਹਗਾਰ

ਅੱਤਣ — ਕੁੜੀਆਂ ਦੀ ਮਹਿਫਲ

ਐਵਾਨ — ਡਿਉੜੀ

ਇਆਲੀ — ਆਜੜੀ

ਇਅਤਕਾਦ — ਯਕੀਨ

ਆਕਬਤ — ਅੰਤ

ਅੱਲੀਆਂ — ਕਿਨਾਰੀਆਂ

ਅਹਿਦੀ — ਪਿਆਦਾ

ਅਰਬੇਲੀਆਂ — ਮੁਟਿਆਰਾਂ

9417166386

ਉਸ਼ਨਾਕ — ਸ਼ੌਕ ਵਾਲ਼ੇ

ਅਗੋਥ — ਤੂਫ਼ਾਨ

ਅਥਾਰ — ਰੱਸਾ ਤੁੜਾ ਕੇ ਖੁੱਲ੍ਹੇ ਪਸ਼ੂ

ਹੱਸ — ਲਾਲਚ, ਚਾਹ

ਹੀਲਤ — ਆਦਤ

ਹੋਕਰੇ — ਲਲਕਾਰੇ

ਹੇੜੀ — ਸ਼ਿਕਾਰੀ

ਹਠ — ਜ਼ਿਦ

ਹਜੂਬ — ਪਰਦਾ

ਹੀਜ — ਹੀਜੜਾ, ਖੱਸੀ

ਹੂਲਾਂ — ਠੰਢੇ ਸਾਹ ਭਰਨੇ

ਹਮਦ — ਸਿਫ਼ਤ

ਕਾਬਾਂ — ਛਮਕਾਂ

ਕੁਤਕਾ — ਘੋਟਣਾ

ਕਿਬਰ — ਹੰਕਾਰ

ਕੁੱਢਣ — ਚੁੱਲ੍ਹੇ ਜਾਂ ਭੱਠ ਵਿੱਚੋਂ ਸੁਆਹ ਕੱਢਣ ਵਾਲ਼ਾ ਸੰਦ

ਕਲੂਬ — ਦਿਲ

ਕਾਸੜੇ — ਭਾਂਡੇ

ਕੈੜ — ਖਿੱਚ

ਕੋੜਮਾ — ਸਾਰਾ ਪਰਿਵਾਰ

9417166386

ਕਸਦ — ਇਰਾਦਾ

ਕਲਬੂਤ — ਸਰੀਰ

ਕਾਮਲ — ਪੂਰਾ

ਕਲਹ — ਫਰੇਬ

ਕਸ਼ਫ — ਕਰਾਮਾਤ

ਕੋਟ — ਗੜ੍ਹ, ਕਿਲ੍ਹਾ

ਕੁੰਦੀ — ਕੱਪੜਿਆਂ ਦੇ ਵੱਟ ਕੱਢਣ ਵਾਲ਼ਾ ਜੰਤਰ

ਕਾਵਸ਼ — ਦੁਸ਼ਮਣੀ

ਕਾਣ — ਸ਼ਰਮ, ਪਰਵਾਹ

ਕਾਂਗ — ਦੁਹਾਈ, ਪਾਹਰਿਆ

ਕਲ੍ਹਾ — ਝਗੜਾ

ਕੁਲੱਛਣੀ — ਭੈੜੇ ਲੱਛਣਾ ਵਾਲ਼ੀ

ਕੱਤਾਲ — ਤਲਵਾਰ

ਕੁਫ਼ਲ — ਜ਼ਿੰਦਰਾ

ਕੈਫ਼ — ਨਸ਼ਾ

ਕਾਂਦ — ਅੰਗਾਰੀ

ਕਾਰੇ ਹੱਥੀ — ਚਲਾਕ, ਹੁਸ਼ਿਆਰ

ਕੱਕੜ — ਕੱਚਾ ਤੰਬਾਕੂ

ਕਨਕੂਤੀਆਂ — ਮਾਲ ਮਹਿਕਮੇ ਦੇ ਉਹ ਕਰਮਚਾਰੀ ਜੋ ਖੜੀ ਫ਼ਸਲ ਦਾ ਅੰਦਾਜ਼ਾ ਲਗਾਉਂਦੇ ਹਨ।

ਸਤਨਾਮ ਸਿੰਘ ਸੋਢੀ 9417166386

ਕਜ਼ਮਾ —— ਮੰਦ ਭਾਗਾ

ਕੱਚਾ ਸੀਰ —— ਕੱਚਾ ਦੁੱਧ

ਕਿਬਰ —— ਗਰੂਰ

ਕਰਮ —— ਮਿਹਰਬਾਨੀ

ਖੂਕ —— ਸੂਰ

ਕੌਬੋਲੀ —— ਝੂਠਾ

ਖਿਆਨਤ — ਧੋਖਾ, ਹੇਰਾਫੇਰੀ

ਖਾਰ —— ਕੰਡੇ

ਖੈਰ —— ਭਲਾਈ

ਖਾਸੀ — ਕੂੜਾ ਕਰਕਟ ਚੁੱਕਣ ਵਾਲੇ

ਖੋਰੀਆਂ — ਖੁਰਲੀਆਂ

ਖੁਮਾਰੀ — ਮਸਤੀ



ਖਰਖੱਸ —— ਝਗੜਾ

ਖੋਲੀਆਂ —— ਮਾਲ ਡੰਗਰ

ਖੜ ਦੁੰਬੀ —— ਖੜੀ ਪੂੰਛ ਵਾਲੀ

ਕਛ ਚਵਾੜ੍ਹਿਦਾ — ਮਿਹਨਤੀ ਕਰਨੀ

ਖਾਕੀ — ਮਿੱਟੀ ਦਾ ਬਣਿਆ ਹੋਇਆ

ਗੌਹਰ —— ਮੋਤੀ

ਗੁਲਤਾਨ —— ਫਸੇ ਹੋਏ

ਖੁੰਝ —— ਗਲਤੀ

ਖਾਰੀ —— ਟੋਕਰੀ

~~[illegible]~~ — ਖੁਣਸ ⟶ ਵੈਰ, ਝਗੜਾ

ਗ਼ੁਸਲ — ਇਸ਼ਨਾਨ

ਗਡਾ ਵੱਢ — ਜਣਾ-ਖਣਾ

ਗਰਦ ਹੋਣਾ — ਮਿੱਟੀ ਹੋਣਾ

ਗੀਬਤ — ਚੁਗਲੀ, ਨਿੰਦਿਆ

ਗੰਢਤ — ਮੋਟਾ ਢਿੱਡ, ਗੋਗੜ

ਗਰਾਸ — ਬੁਰਕੀ

ਗੁਮਰ — ਗੁੱਸੇ। ਗਫ਼ੂਰ - ਮੁਆਫ਼ ਕਰਨ ਵਾਲਾ

ਗੇਸ਼ — ਦਾਹੜੀ

ਗੋਸ਼ਾ — ਖੂੰਜਾ

ਘੁੱਥੀ — ਜਾਂਦੀ ਰਹੀ

ਘੋਲ ਘੱਤਣਾ — ਕੁਰਬਾਨ ਹੋਣਾ

ਚੀਰਾ — ਪਗੜੀ

ਚੀਰੀ — ਪਰਵਾਨਾ

ਜਗਤਾਰ ਸਿੰਘ ਸੋਖੀ
94171 66386

ਚਰਗ — ਸ਼ਿਕਾਰੀ, ਪਰਿੰਦਾ

ਚੌਂਤਰਾ — ਚਬੂਤਰ

ਚੋਬਰ — ਹੱਟਾ-ਕੱਟਾ

ਚਾਰ ਚੱਕ — ਸਾਰੀ ਦੁਨੀਆ

ਚਰਮ — ਖੱਲ

ਚਾਂਗ — ਲੋਕਾਂ ਦੀ ਭੀੜ

ਚਿਹ — ਜ਼ਿਦ

ਚੱਕੀ ਹਾਣਾ — ਜਿੱਥੇ ਬੰਦੇ ਇਕੱਠੇ ਹੁੰਦੇ ਹਨ।

ਚਠ — ਚੁੜੇਲ

ਚਾਸੀ — ਕਿਸਾਨ

ਚਾਰ ਚਸ਼ਮ — ਅੱਖਾਂ ਮੇਲਣੀਆਂ

ਚਿਘੜਾਂ — ਮਜ਼ਾਕ

ਚੋਖਾ — ਵੱਧ

ਚਵਾੜੀ — ਗਧੇ ਹੱਕਣ ਵਾਲ਼ੀ ਲਾਠੀ

ਚਕੇਟਾ — ਮਾਮੂਲੀ ਨੌਕਰ

ਛਾਈ — ਸੁਆਹ

ਛੇਕਣਾ — ਰੱਦ ਕਰ ਦੇਣਾ

ਛੋਪ — ਕੱਤਣ ਲਈ ਪਾਏ ਪੂਣੀਆਂ ਦੇ ਜੋਟੇ

ਛਿਣਕ ਜਾਣਾ — ਦੌੜ ਜਾਣਾ

ਛਾਰ — ਸੁਆਹ

ਜ਼ੁਜ਼ਦਾਨ — ਬਸਤਾ

ਜ਼ੋਕ — ਸ਼ੌਕ

ਜ਼ੇਬ — ਸੁੰਦਰ

ਜ਼ਿਆਰਤ — ਦਰਸ਼ਨ, ਦੀਦਾਰ

ਜੋਗੀਲਾ — ਨਕਲੀ ਜੋਗੀ

ਜ਼ੁਹਦ — ਪਰਹੇਜ਼ਗਾਰੀ

ਸਤਗੁਰ ਸਿੰਘ ਸੈਣੀ
੯੪੧੭੧ 66386

ਜੰਬੂਰ — ਭਰਿੰਡ, ਧਮੂੜੀ

ਜ਼ਰਦ — ਪੀਲਾ

ਜ਼ਬੂਨ — ਬੁਰਾ

ਜ਼ਹਿਮਤ — ਬਿਮਾਰੀ

ਜ਼ੋਰੀ — ਤਾਕਤ

ਜੋਰੂ — ਪਤਨੀ, ਔਰਤ

ਜ਼ੀਨਤ — ਸਜਾਵਟ

ਨਜ਼ਾਤ — ਛੁਟਕਾਰਾ

ਜਾਨੇ-ਬਹੱਕ ਤਸਲੀਮ — ਮਰ ਜਾਣਾ

ਜਾਰੀਆਂ — ਬੇਨਤੀਆਂ

ਝਾਕ — ਆਸ

ਝੱਬ — ਛੇਤੀ, ਜਲਦੀ

ਝੋਕਾਂ — ਡੇਰੇ, ਪਿੰਡ

ਝਿਰਕ — ਭੁੱਖੜ

ਝਲਾਂਗ — ਸਵੇਰਾ

ਝੰਜਟ — ਝਗੜਾ

ਝੋਸੇ — ਹਿਲੂਣੇ

ਇਫ਼ਤਰਾ — ਮਨਘੜਤ ਬਹਾਨਾ

ਸਫਾਂ — ਕਤਾਰਾਂ

ਹੌਸ — ਆਕੜ

ਘੂਨਾ — ਚੁੱਪ ਗੜੁੱਪ ਜੋ ਦਿਲ ਦੀ ਗੱਲ ਨਾ ਕਰੇ।

ਜਗਤਾਰ ਸਿੰਘ ਸੋਖੀ 9417166386

ਟਾਂਕ — ਚਾਰ ਤੋਲੇ ਭਾਰ ਤੋਲਣ ਵਾਲ਼ਾ ਵੱਟਾ
ਠਠੋਲੀ — ਮਖੌਲ
ਠੇਠਰ — ਗੰਵਾਰ
ਡੁਸਕਣਾ — ਰੋਣਾ
ਡੈਡੂਲ — ਪੀੜ, ਪੇਟ ਦਰਦ
ਡੋਰਾ — ਬੋਲਾ
ਡੂੱਕਾਂ — ਹਥੇਲੀਆਂ
ਡੌਲ — ਸਕੀਮ ਸ਼ਕਲ, ਨਕਸ਼ਾ
ਢਲੈਤ — ਸਿਪਾਹੀ, ਚੌਕੀਦਾਰ
ਢੋਕਾ — ਮੂਰਖ, ਅਹਿਮਕ
ਢਾਂਡਰੀ — ਅੱਗ
ਢੇਡ — ਢੀਠ, ਬੇਸ਼ਰਮ
ਟਰਪੱਲੀਆਂ — ਪਖੰਡੀ ਗੱਲਾਂ
ਤਾਲਿਬ — ਮੁਰੀਦ, ਵਿਦਿਆਰਥੀ,
ਸੱਚੀ ਤਲਬ ਰੱਖਣ ਵਾਲ਼ਾ
ਤੁਆਮ — ਖਾਦ
ਤੁੱਠਾ — ਖੁਸ਼ ਹੋਇਆ
ਤਾਬ — ਜਲਵਾ, ਗਰਮੀ, ਜਲਵਾ
ਤਕਲੀਫ਼
ਤਕਸੀਰ — ਗਲ਼ਤੀ
ਤੌਣ — ਗੁੰਨਿਆ ਹੋਇਆ ਆਟਾ
ਤਾਸੀ — ਸੋਨੇ ਦੇ ਗਹਿਣੇ ਬਣਾਉਣ ਵਾਲ਼ਾ
ਤੁਆਮ — ਖਾਣਾ
ਤਲਬ — ਤਨਖਾਹ, ਤੋਟ

ਜਗਤਾਰ ਸਿੰਘ ਸੈਣੀ 9417166386

ਤੱਤੀ — ਗਰਮ

ਤੁਅਮਾ — ਬਾਜ਼ ਨੂੰ ਸ਼ਿਕਾਰ ਕਰਨ ਵਾਸਤੇ ਤਿਆਰ ਕਰਨ ਸਮੇਂ ਉਸ ਦੇ ਮੂੰਹ ਨੂੰ ਲਾਇਆ ਗਿਆ ਮਾਸ

ਤਾਂਘ — ਖਾਹਿਸ਼

ਤਤਾਰਚਾ — ਬਰਛੀ

ਤਰੀੜੀਆਂ — ਭੇਡਾਂ ਦਾ ਇੱਜੜ

ਤਰਕਸ਼ — ਭੱਥਾ

ਦਰੁਸਤ — ਠੀਕ, ਸਹੀ

ਦਰਸ — ਸਬਕ, ਪਾਠ

ਦਰਬ — ਦੌਲਤ

ਦਿਲਗੀਰ — ਉਦਾਸ

ਦਰਾਜ਼ — ਲੰਬੇ

ਦਰਕਾਰ — ਕੰਮ ਦਾ ਬੋਝ

ਦਸਤੂਰ — ਮਿਸਾਲ, ਨਮੂਨਾ

ਦੂੰਦ — ਫ਼ਸਾਦ

ਦਾਨੀਆਂ — ਅਕਲ ਵਾਲੀਆਂ

ਦੰਦੇੜ — ਦੰਦਲ

ਦੈਰ — ਮੰਦਰ, ਬੁੱਤਖਾਨਾ

ਦੁੰਮ — ਪੂਛ

ਧਣਾ — ਕੀਤਾ

ਧੂੰਨੜਾ — ਧੂੰਆਂ

ਧਾਂਕ — ਰੋਹਬ

ਨਾਕਸੀ — ਘਟ ਅਕਲ

ਦਫ਼ਤੈਨ — ਫ਼ਾਇਲਾਂ, ਨਵੇਂ ਨਾਵਾਂ ਦਾ ਲਿਖਣਾ

ਨਾਵਕ — ਤੀਰ

ਦਿਹੋਂ ਵੇਲ਼ੇ — ਦਿਨ ਵੇਲ਼ੇ

ਨਿਗਾਲ — ਖੁਸ਼

ਨਿਖੇੜਿਆ — ਜੁਦਾ ਕੀਤਾ

ਨਾਮਾਕੂਲ — ਬੇਸਮਝ, ਮੂਰਖ

ਜਗਤਾਰ ਸਿੰਘ ਸੋਢੀ
94171 66386

ਨਫ਼ਸ — ਹਉਮੈ

ਨਰਦਾਂ — ਕੌਡੀਆਂ

ਨਾੜੀਆਂ — ਹਰਨਾਲੀਆਂ

ਨੀਰ — ਪਾਣੀ, ਹੰਝੂ

ਨਾਗਰ ਵੇਲ — ਸਭ ਤੋਂ ਵਧੀਆ ਪਾਨ ਦੀ ਵੇਲ, ਮਸਤ

ਨਜ਼ਾ — ਮਰਨ ਵੇਲ਼ਾ

ਨੇਫਾ — ਧੁੰਨੀ ਤੋਂ ਹੇਠਾਂ ਲੱਕ ਦਾ ਬੰਨ

ਨਫ਼ਰ — ਗੁਲਾਮ, ਦਾਸ

ਨੇਸ — ਡੰਗ

ਨਰੋਲ — ਖਾਲਿਸ

ਨਫ਼ਸ — ਮਨ

ਨਜ਼ਾਤ — ਛੁਟਕਾਰਾ

ਨਾਕਸੀ — ਘੱਟ ਅਕਲ ਵਾਲ਼ਾ

ਨਫਸ — ਅਫ਼ਾਰਾ

ਨਖੱਤਰੀ — ਬਦਨਸੀਬ ਔਰਤ

ਪਾਂਧ — ਇੱਜ਼ਤ, ਪੁੱਛਗਿੱਛ

ਪਰਨਾਉਣਾ — ਵਿਆਹੁਣਾ

ਪੇਊ ਪੇਣੀ — ਰੌਲ਼ਾ, ਚਰਚਾ

ਪਰ੍ਹ — ਪੰਚਾਇਤ, ਸੱਥ

ਪਿਪਲਾ — ਤਲਵਾਰ ਦਾ ਅਗਲਾ ਨੋਕੀਲਾ ਸਿਰਾ

ਪਾੜ੍ਹਾ — ਹਿਰਨ ਦੀ ਨਸਲ ਦਾ ਜਾਨਵਰ

ਪ੍ਰਭਾਤ — ਸਵੇਰੇ

ਪਿਆਦੇ — ਸਿਪਾਹੀ



ਪੈਖਾਲ — ਥਿੱਠ

ਪੰਬੀ — ਛਾਲ ਮਾਰ ਕੇ ਨੱਚਣਾ

ਪਲੀਹਣਾ — ਬੀਜਣ ਤੋਂ ਪਹਿਲਾਂ ਖੇਤ ਨੂੰ ਸਿੰਜਣਾ

ਪਾਸੀ — ਤਾੜ ਦੇ ਦਰੱਖਤ ਤੋਂ ਤਾੜੀ ਕੱਢਣ ਵਾਲ਼ਾ

ਪੈਜ਼ਾਰ — ਜੁੱਤੀ

ਪੌਲੇ — ਜੁੱਤੀਆਂ

ਪਸ਼ਮ — ਵਾਲ, ਉੱਨ

ਪਾਇ ਖਾਕ — ਪੈਰਾਂ ਦੀ ਮਿੱਟੀ

ਪੈਕਾਨ — ਤੀਰ

ਪੁਸ਼ਤ — ਮਦਦ

ਪੌੜਿਆ — ਚੋਭਿਆ

ਪੇੜੂ —— ਧੁੰਨੀ ਦੇ ਥੱਲੇ ਵਾਲ਼ਾ ਢਿੱਡ

ਫ਼ਿਅਲ — ਕਾਰੇ

ਫਜ਼ਰ — ਸਵੇਰ

ਫਤੂਰ — ਆਫ਼ਤ, ਖਰਾਬੀ, ਫਸਾਦ

ਫਰਜ਼ੰਦ —ਪੁੱਤਰ

ਫੀਲ — ਹਾਥੀ

ਫ਼ਾਲ — ਸ਼ਗਨ    ਫਜ਼ਲ - ਕਿਰਪਾ

ਫਰ੍ਹ —— ਲਗਾਮ

ਫੈਲਸੂਫ਼ —— ਚਲਾਕ, ਹੁਸ਼ਿਆਰ

ਫੱਕੀ —— ਪੀਸੀ ਹੋਈ ਦਵਾਈ

ਫੇੜੇ —— ਬੁਰੇ ਵਕਤ

ਫੰਦਾ —— ਜਾਲ

ਫ਼ਿਰਾਕ —— ਵਿਛੋੜਾ, ਜੁਦਾਈ

ਬਰਕੇ — ਕੈਥੇ

ਬਾਬ —— ਦਰਵਾਜ਼ਾ, ਬੁਰੀ ਹਾਲਤ

ਬਹਾਰ — ਇੱਕ ਰੁੱਤ, ਸੁਹਣਾ, ਖੁਸ਼ੀ

ਬਾਸ — ਮਹਿਕ

ਬੁਲਾਕ — ਕੋਕਾ

ਜਗਤਾਰ ਸਿੰਘ ਸੇਖੋਂ
9417166386

ਬਰਗ — ਪੱਤੇ

ਬੇਦਲਾ —— ਹਲਕੇ ਕੁੱਤੇ ਦੇ ਕੱਟੇ ਦਾ ਇਲਾਜ਼ ਕਰਨ ਵਾਲ਼ਾ

ਬਖੀਲ — ਈਰਖਾਲੂ, ਕੰਜੂਸ

ਬਖੀਲੀ —— ਕੰਜੂਸੀ

ਬੋਦੇ —— ਵਾਲ਼

ਬਦਜ਼ੇਬ — ਕੋਝਾ

ਬੇਲੀ — ਦੋਸਤ, ਯਾਰ

ਬੁਸ ਬੁਸੀ — ਅੰਦਰੋ ਅੰਦਰ ਵਿਸ਼ ਘੋਲਣਾ।

ਬੁਖਾਰੀ — ਦਾਣੇ ਪਾਉਣ ਵਾਲ਼ੀ ਕੋਠੀ

ਬੁੱਖਲ — ਪਸ਼ੂਆਂ ਵਾਲ਼ਾ ਮਕਾਨ

ਬੈਂਡਾ — ਖੂੰਢਾ

ਬਾਫਤਾ — ਰੇਸ਼ਮ ਦਾ ਕੱਪੜਾ

ਬਰੂਤ — ਠੰਢ

ਬੇਕਸ — ਨਿਮਾਣਾ, ਕਮਜ਼ੋਰ

ਭਲ਼ਕ — ਆਉਣ ਵਾਲ਼ਾ ਕੱਲ੍ਹ

ਭੱਤਾਰ — ਕੰਤ, ਖਾਵੰਦ

ਭਰੋਟੜੀ — ਗੱਠੜੀ

ਭਾਤ — ਚੌਲ

ਭੱਤਾ — ਸ਼ਾਹ ਵੇਲਾ

ਬਾਨ ਭੁੱਚਰ — ਮੋਟਾ ਕੁੱਤਾ

ਮੂਲ — ਜੜ੍ਹ, ਬੁਨਿਆਦ

ਮਰਤਬਾ — ਪਦਵੀ

ਮੀਰੀ — ਸਰਦਾਰੀ

ਮੁਕਾਮ — ਮਕਾਨ, ਠਹਿਰਾਅ, ਪੜਾਅ

ਮਾਮੂਰ — ਆਬਾਦ, ਖੁਸ਼ਹਾਲ

ਮੰਝ — ਲੱਕ ਦੁਆਲ਼ੇ

ਮੁਣਸ — ਮਾਲਕ, ਪਤੀ

ਮਸੌਦਾ — ਕੱਚੀ ਲਿਖਾਈ, ਖਰੜਾ

ਮਰਦੂਦ — ਰੱਦ ਕੀਤਾ

ਮੁਹਾਣੇ — ਮਾਂਝੀ, ਮਲਾਹ

ਮਲੂਕ — ਸੁੰਦਰ

ਮਹਿਤਾਬ — ਚੰਦ

ਮਿਰਗ — ਹਿਰਨ

ਮਤਵਾਲਾ — ਮਸਤ

ਮੂਨ — ਕਾਲੀ ਹਿਰਨੀ

ਮੰਗਵਾੜ — ਪਸ਼ੂਆਂ ਦਾ ਵਾੜਾ

ਮੂਲੇ — ਬਿਲਕੁਲ

ਮਕਸੂਦ — ਮੰਗ, ਮੁਰਾਦ

ਮੁਤਹਿਰਾ — ਤੈਂਡਾ

ਮਾਹਣੂਆਂ — ਮਰਦਾਂ

ਮਕਜ਼ੂਬ/ਮਜਜ਼ੂਬ — ਰੱਬ ਦੇ ਧਿਆਨ 'ਚ ਡੁੱਬਾ ਫ਼ਕੀਰ

ਮਰੱਕਬ — ਸਵਾਰੀ, ਘੋੜੀ

ਮਜਲਿਸ — ਮਹਿਫਲ

ਮਸਵਾਕ — ਦਾਤਣ

ਮਖਤੂਲ — ਪਾਗਲ

ਮੌਲ — ਹਰਿਆਈ

ਮੁਅਜਜ਼ੇ — ਕਰਾਮਾਤਾਂ

ਮਹਿਜ਼ਰੀ — ਝੂਠਾ, ਮੁਕੱਦਮੇਬਾਜ਼

ਮਰਗੂਬ — ਸੁਹਣਾ

ਜਗਤਾਰ ਸਿੰਘ ਸੋਢੀ 9417166386

ਅਰਕਿਆ — ਡਰ ਗਿਆ
ਅਰੋੜੀ — ਅਾਰ
ਰਵਾਂ ਹੋਣਾਂ — ਤੁਰ ਪੈਣਾ
ਰਿਕਤਾ — ਮਖੌਲ
ਰਿਜ਼ਕ — ਅੰਨ ਪਾਣੀ , ਰੋਟੀ, ਖਾਣਾ
ਰਸਮਿਸੀ — ਰਲੀ ਮਿਲੀ
ਰਾਸ ਕੀਤਾ — ਵਿਛਾਇਆ ਹੋਇਆ
ਰਿਹਾੜ — ਖਹਿੜੇ
ਰੰਦ — ਖੇਤਾਂ ਵਿੱਚੋਂ ਸਿੱਧਾ ਰਾਹ
ਰਾਹਕ — ਹਲ ਵਾਹੁਣ ਵਾਲ਼ਾ, ਕਿਰਸਾਨ,
ਮੁਜਾਰਾ
ਰਫੀਕ — ਸਾਥੀ
ਰਮਜ਼ — ਇਸ਼ਾਰਾ
ਲਾਜ਼ਮ — ਜ਼ਰੂਰੀ
ਲਾਂਗੜ — ਲੰਗੋਟੀ, ਤਹਿਮਤ
ਲੀਕ ਲਾਉਣੀ — ਬਦਨਾਮੀ ਕਰਵਾਉਣੀ
ਲੁੜਕੇ — ਕੰਨਾਂ ਦੇ ਗਹਿਣੇ
ਲਾਉਬਾਲੀ — ਬੇਪਰਵਾਹ
ਲਾਧ ਕਰਨੀ — ਖ਼ਰਚ ਕਰਨੀ
ਲਿਲ੍ਹ — ਬਿਨਾ ਮਤਲਬ
ਲਾਂਗੜ — ਲੰਗੋਟੀ
ਲਬਾ — ਸੱਪਣ
ਲਾਗਰ — ਮਾੜੀ, ਕਮਜ਼ੋਰ
ਲੁਧੇਰੀਆਂ — ਕਿਸਾਨ ਔਰਤਾਂ

ਜਗਤਾਰ ਸਿੰਘ ਸੋਖੀ
94171 66386

ਵਿਰਦ — ਸਿਮਰਨ, ਜ਼ਿਕਰ
ਵੀਣ ਕੇ — ਚੁਣ ਕੇ
ਵਲ — ਤਰੀਕਾ
ਵਾਟ — ਰਾਹ
ਵਾਇਣ — ਨਾਚੀ
ਵਿਠ — ਰਾਤ ਨੂੰ ਵੇਖੀ ਭਾਲੀ ਥਾਂ
ਵੰਨੀ — ਵਹੁਟੀ, ਬਹੂ
ਵਕੂਫ — ਅਕਲ, ਸਮਝ
ਵਾਹਨਾਂ — ਹਿਰਨੀਆਂ
ਵਿਟਰ — ਨਰਾਜ਼
ਵਾਦਾ — ਭੇਸ
ਵੱਤ — ਫਿਰ
ਵਸੂਹਾ — ਸ਼ੌਕ, ਸ਼ੁਬਾ
ਵਾਹਰ — ਲੋਕੀਂ
ਗਾਇਗਾਂ — ਬਰਬਾਦ, ਫ਼ਜ਼ੂਲ
ਬੂੰਬਾ — ਫੁਹਾਰਾ
ਆਫ਼ਤ / ਆਫ਼ਾਤ — ਸੰਕਟ, ਮੁਸੀਬਤ
ਅਰਦਲੀ — ਅਰਦਲੀ, ਸੇਵਕ
ਅਕਲ ਦਾ ਕੋਟ — ਬਹੁਤ ਬੁੱਧੀਮਾਨ
ਆਂਦਾ — ਲਿਆਉਂਦਾ
ਅਚਾਨਕੀ — ਅਚਨਚੇਤ
ਅਰਜ਼ੀ — ਬੇਨਤੀ ਪੱਤਰ, ਚਿੱਠੀ

ਜਗਤਾਰ ਸਿੰਘ ਸੇਖੀ 9417166386.

ਅੜੀਬਣਾ —ਵਿੰਨਣਾ

ਅੰਬਾਰੀਆਂ — ਹੌਦੀਆਂ (ਹਾਥੀ ਉੱਤੇ ਬੈਠਣ ਵਾਲ਼ੀ ਪਾਲਕੀ)

ਅਰਾਸਤਾ — ਠੀਕ

ਔਸੜੇ — ਬਿਖੜੇ, ਕੁਵੱਲੇ

ਅਜ਼ਲ — ਮੌਤ

ਸਰਾਏ — ਸਰਾਂ

ਸਿੱਕਾ — ਰਾਜ ਮੁਦ੍ਰਾ, ਹਕੂਮਤ ਦਾ ਚਿੰਨ੍ਹ

ਸਾਸ — ਸੁਆਸ

ਸੰਤਰੀ — ਪਹਿਰੇਦਾਰ

ਸੱਖਣਾ — ਨਿਰਜਿੰਦ

ਸੂਰਮੱਤ — ਸੂਰਬੀਰਤਾ

ਸੱਤਰ — ਜਨਾਨਾਖ਼ਾਨਾ, ਇਸਤਰੀਆਂ ਲਈ ਨਿਯਤ ਮਹੱਲ।

ਸੰਗੀਨ — ਬੰਦੂਕ ਦੇ ਅੱਗੇ ਲੱਗਿਆ ਛੁਰੀਦਾਰ ਸ਼ਸਤਰ

ਸੀਖ — ਸਿੱਖ, ਸਿੱਖਿਆ

ਸੁੰਞਾ — ਸੁੰਨਾ

ਸਤਰ-ਖ਼ਾਨਾ — ਪਰਦੇ ਦੀ ਥਾਂ (ਜ਼ਨਾਨਖ਼ਾਨਾ)

ਸਿਕਲ ਕਰਨਾ — ਚਮਕਾਉਣਾ ਲਿਸ਼ਕਾਉਣਾ

ਸੂਰੇ — ਸੂਰਮੇ, ਯੋਧੇ

ਸ਼ੁਮਾਰ — ਗਿਣਤੀ

ਸਰਫਾ — ਸੰਕੋਚ, ਬਚਾਓ

ਸੁਰਖ — ਲਾਲ

ਹਜ਼ੂਰ — ਸਨਮੁਖ, ਆਪਣੇ ਪਾਸ

ਹੁਦੇਦਾਰ — ਅਹੁਦੇਦਾਰ, ਅਧਿਕਾਰੀ

ਹਰਾਸ — ਡਰ, ਹਾਰ ਦਾ ਭੈਅ

ਹੱਥ ਕੀਤੇ — ਜੌਹਰ ਵਿਖਾਏ

ਹੋਮ — ਤੁਲਾਦਾਨ, ਯੱਗ

ਕੌਲ-ਕਰਾਰ — ਵਾਅਦਾ, ਪ੍ਰਣ

ਕੂਚ ਕਰਨਾ — ਪ੍ਰਸਥਾਨ ਕਰਨਾ

ਕਲਾ — ਬੰਦੂਕ ਦਾ ਘੋੜਾ, ਮਰਿਯਾਦਾ, ਸ਼ਕਤੀ

ਕਾਲ — ਮੌਤ, ਸਮਾਂ

ਕਨਾਤ — ਤੰਬੂ, ਖ਼ੇਮਾ

ਕੁੰਜ ਗੋਸ਼ੇ — ਗੁਪਤ ਰੂਪ ਵਿੱਚ

ਕੋਤਲ — ਚੰਗੀ ਕਿਸਮ ਦੇ ਘੋੜੇ

ਕੈਫ਼ ਖੁਮਾਰ — ਨਸ਼ੀਲੀ ਮੁਦਰਾ

ਜਗਤਾਰ ਸਿੰਘ ਜੋਸ਼ੀ 94171 66386

ਕਚੀਚੀ — ਕ੍ਰੋਧ ਨਾਲ਼ ਦੰਦ ਪੀਹਣੇ

ਕਮਾਨ ਗੋਸ਼ੇ — ਕਮਾਨ ਦਾ ਕੋਣਾ

ਕਾਰਦਾਰ — ਸਰਕਾਰੀ ਕਰਮਚਾਰੀ

ਖਾਤਾ — ਟੋਆ

ਖਰੂਦ — ਗੜਬੜ, ਹੱਲਾ ਗੁੱਲਾ

ਖ਼ੂਨੀਆਂ — ਕਾਤਲਾਂ

ਖੁੰਦਰਾਂ — ਔਕੜਾਂ, ਸਾਜਿਸ਼ਾਂ

ਖੂਹਣੀਆਂ — ਸੈਨਿਕਾਂ ਦੀਆਂ ਪਲਟਣਾਂ

ਇੱਕ ਪੁਰਾਤਨ ਵਿਚਾਰ ਅਨੁਸਾਰ ਇੱਕ ਖੂਹਣੀ ਵਿੱਚ 109350 ਪੈਦਲ, 65610 ਘੋੜੇ, 21870 ਹਾਥੀ ਅਤੇ 21870 ਰੱਥ ਹੁੰਦੇ ਹਨ।

ਜਗਤਾਰ ਸਿੰਘ ਸੋਖੀ 9417166386

ਖ਼ੁਦੀ — ਹਉਮੈ, ਹੰਕਾਰ

ਗ਼ਰਕ ਜਾਣਾ — ਨਸ਼ਟ ਹੋ ਜਾਣਾ

ਗ਼ਮ — ਸੋਗ

ਗੋਲੀਆਂ — ਰਾਣੀਆਂ ਦੀਆਂ ਵਿਸ਼ਵਾਸੀ ਸੇਵਿਕਾਵਾਂ

ਗੁਰਮਤਾ — ਉਹ ਪ੍ਰਸਤਾਵ ਜਾਂ ਫੈਸਲਾ ਜੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਕੀਤਾ ਗਿਆ ਹੋਵੇ।

ਗੀਜ — ਵੈਰ

ਗ਼ੈਰਸਾਲੀ — ਵੈਰ, ਦੁਸ਼ਮਣੀ

ਗੁਮਾਸ਼ਤਾ — ਕਰਿੰਦਾ, ਮਨੀਮ

ਗੁੱਝਾ — ਗੁਪਤ

ਚੌਦਾਂ ਤਬਕ — ਚੌਦਾਂ ਲੋਕ (ਸੱਤ ਅਕਾਸ਼ ਅਤੇ ਸੱਤ ਪਤਾਲ)

ਚਾਇ — ਤਰੁੰਤ

ਚੜੰਤ — ਚੜ੍ਹਤ, ਪ੍ਰਸਿੱਧੀ, ਪ੍ਰਤਿਸ਼ਠਾ

ਚੌਫ਼ੇਰੇ — ਚਾਰੇ ਪਾਸੇ

ਚੰਡਾਲ — ਨੀਚ

ਜਗਤਾਰ ਸਿੰਘ ਸੋਖੀ
੯੪੧੭1 66386

ਛਹੀ — ਘਾਤ ਲਾ ਕੇ

ਜਨਾਬ — ਮਾਣਯੋਗ, ਹਜ਼ੂਰ

ਜਾਮੇ ਵਿੱਚ ਨਾ ਸਮਾਣਾ — ਅਤਿਅੰਤ ਖ਼ੁਸ਼ ਹੋਣਾ

ਜੂੰਡੇ — ਸਿਰ ਦੇ ਵਾਲ

ਜੇਤ — ਜਿੱਤ

ਜ਼ੋਰਿਆਂ ਦੇ — ਜ਼ੋਰ ਨਾਲ਼

ਜ਼ਹੀਰ — ਆਜਿਜ਼

ਜੋੜ ਵਿਛੋੜ ਸੁੱਟੇ — ਤਰਤੀਬ ਭੰਗ ਕਰ ਦਿੱਤੀ

ਝੰਡ — ਸਿਰ ਦੇ ਵਾਲ

ਠੀਕਦਾ — ਠੀਕ ਕਰਨਾ ਲੋੜੀਂਦਾ

ਡੌਲ — ਯੋਜਨਾ, ਵਿਉਂਤ

ਡੁਮੇਟੀਆਂ — ਡੂਮਾਂ ਦੀਆਂ ਬੇਟੀਆ

ਡੇਰੀਂ — ਡੇਰਿਆਂ ਵਿੱਚ

ਤਾਈਂ — ਲਈ

ਤਗਾਦਜ਼ੀ — ਤਕਾਜ਼ਾ, ਝਗੜਾ, ਬਿਪਤਾ

ਤੁਰਮ — ਬਿਗਲ

ਤੇਗਾ — ਤਲਵਾਰ

ਤੁਰਤ — ਇਕਦਮ

ਤੁਰਨ ਵਾਰਾਂ — ਵਾਰਾਂ ਗਾਈਆਂ ਜਾਹੀਆਂ

ਤੰਬੂਰ — ਜੰਗੀ ਨਜ਼ਾਰਾ, ਜੰਗੀ ਵਾਜੇ, ਨਗਾਰਾ

ਤੋਸ਼ਾਖਾਨਾ — ਰਸਦ-ਸਮੱਗਰੀ ਦਾ ਭੰਡਾਰ

ਤਲਕ — ਤਕ

ਤਕਸੀਰ — ਕਸੂਰ

ਦਗ਼ੇਬਾਜ਼ — ਕਪਟੀ, ਧੋਖੇਬਾਜ਼

ਦਿਲਗੀਰ — ਦੁਖੀ, ਪ੍ਰੇਸ਼ਾਨ

ਤੋੜੇ — ਸਿਰ ਦੇ ਗਹਿਣੇ

ਦਰੇਗ — ਸੋਗ, ਦੁਖ, ਅਫ਼ਸੋਸ

ਦਿਲਬਰੀ — ਦੁਖੀ ਵਿਅਕਤੀ ਨੂੰ ਹੌਸਲਾ ਬਨ੍ਹਾਉਣਾ।

ਦੰਗ-ਦਵਾਲ — ਝਗੜੇ, ਝੇੜੇ

ਦਾਹਵਾ ਬੰਨ — ਅਧਿਕਾਰ ਜਤਾ ਕੇ

ਦਾਰੂ — ਸ਼ਰਾਬ

ਧੌਂਸੇ — ਨਗਾਰਾ

ਧਮਕ — ਧਮਾਕਾ, ਕਾਂਬਾ

ਨਕਸ਼-ਨਿਗਾਰ — ਸਜਾਵਟ, ਸਾਜ-ਸੱਜਾ, ਚਿੱਤਰਕਾਰੀ

ਨਾਹਕ — ਅਕਾਰਣ, ਬਿਨਾਂ ਕਿਸੇ ਕਸੂਰ ਦੇ

ਨੇਮ — ਸੰਧੀ, ਬਚਨਬੱਧਤਾ

ਨਿਤਾਰ — ਨਿਖੇੜ ਕੇ

ਨੀਰ — ਜਲ, ਪਾਣੀ, ਦਰਿਆ

ਨੇਕ ਸਤਾਰਿਆਂ — ਚੰਗੇ ਸਿਤਾਰੇ ਵਾਲਿਆਂ, ਚੰਗੀ ਕਿਸਮਤ ਵਾਲਿਆਂ

ਪੋਚ — ਸੰਤਾਨ, ਪੀੜ੍ਹੀ

ਪੈਗ਼ਾਮ — ਸੰਦੇਸ਼, ਸੁਨੇਹਾ

ਪਾਸੜੇ ਤੋੜ ਸੁੱਟੇ — ਸੈਨਿਕ ਪੰਕਤੀ ਨੂੰ ਤੋੜ ਦਿੱਤਾ।

ਜਗਤਾਰ ਸਿੰਘ ਸੋਖੀ 9417166386

ਤਾਬਿਆ — ਅਧੀਨਗੀ ਵਿੱਚ

ਪੇਸ਼ — ਸਾਹਮਣੇ

ਪਾਜ — ਭੇਦ

ਪਫ਼ਤਨਾਂ — ਪਲਟਣਾਂ

ਪੈਂਚ — ਆਗੂ, ਸਰਪੰਚ

ਪੰਜ ਕੌਂਸਲੀ — ਪੰਜਾਂ ਦੀ ਪੰਚਾਇਤ

ਪਰਦੱਖਣਾ — ਫੇਰੇ

ਬਾਲ ਵਰੇਸ —— ਬਚਪਨ, ਬਾਲ-ਕਾਲ

ਬੇੜੇ —— ਡੇਰੇ, ਸੈਨਿਕ ਟੁਕੜੀਆਂ

ਬਲਾਇ — ਮੁਸੀਬਤ, ਬਲਾ

ਬਾਜ਼ੀ —— ਖੇਡ, ਜਿੱਤੀ

ਬੀਰ —— ਬਹਾਦਰ

ਬੁਰਛਿਆਂ — ਬੇਮੁਹਾਰੇ ਸਿਪਾਹੀਆਂ

ਬੇਪੀਰ —— ਵਿਸ਼ਵਾਸਹੀਨ, ਧੋਖੇਬਾਜ਼

ਬੁਤਕੀਆਂ —— ਪੰਜ ਰੁਪਏ ਦੀ ਕੀਮਤ ਦਾ
ਇੱਕ ਸੋਨੇ ਦਾ ਗੋਲਾਕਾਰ ਸਿੱਕਾ

ਬੈਰਕਾਂ — ਛੋਟੇ ਝੰਡੇ ਜਾਂ ਨਿਸ਼ਾਨ

ਬੇਜ਼ਾਰੀ — ਦੁੱਖ

ਮੁਲਕ — ਦੇਸ਼

ਮਾਂਦਾ — ਮਾੜਾ

ਮੁਸਾਹਿਬ — ਦਰਬਾਰੀ, ਸੰਪਰਕ ਵਿੱਚ ਆਉਣ ਵਾਲਾ ਪ੍ਰਤਿਸ਼ਠਿਤ ਵਿਅਕਤੀ, ਨੇੜੇ ਵਾਲੇ ਸਾਥੀ।

ਮਾਰੂ ਵਜਦੇ — ਜੰਗੀ ਵਾਜੇ ਵਜਦੇ।

ਮਹਾਵਤ — ਹਾਥੀਆਂ ਦੇ ਚਾਲਕ

ਮੁਹਾਨੀਆਂ — ਆਪ ਹੁਦਰੀਆਂ

ਮਿਰਗ-ਛਾਲੀ — ਹਿਰਨ ਦੀ ਛਾਲ

ਮੁਹਤਾਜ — ਅਧੀਨ, ਪਰਤੰਤਰ

ਮੂਲ — ਬਿਲਕੁਲ

ਮੁੱਦਈ — ਦਾਅਵੇਦਾਰ

ਮਰਾਮਤਾ — ਮਗ਼ਰੂਰ, ਘੁਮੰਡੀ

ਮੈਗਜ਼ੀਨਾ — ਬਾਰੂਦਖ਼ਾਨੇ।

ਮਿਲਕ — ਜਗੀਰ

ਰੁਖ਼ਸਤ — ਛੁੱਟੀ

ਰਫ਼ੂ — ਠੀਕ-ਠਾਕ

ਰਯੱਤ — ਪਰਜਾ

ਰਾਲ — ਰਵਾਲ, ਧੂੜ

ਰਸਦ — ਸਮਾਨ, ਸਮੱਗਰੀ

ਰੌੜ — ਰੜਾ ਮੈਦਾਨ

ਰਕ — ਰੋਗੀ

ਰਮਜ਼ — ਭੇਤ ਦੀ ਗੱਲ, ਮੰਤਵ

ਲੱਧਾ — ਮਿਲਿਆ

ਲੀਕ — ਕਲੰਕ, ਬਦਨਾਮੀ

ਲਸ਼ਕਰ — ਸੈਨਾ, ਦਲ, ਫ਼ੌਜ

ਲਾਟਾਂਦਾਰ — ਲਾਟਾਂ ਵਾਲੇ, ਅੱਗ ਵਰ੍ਹਾਣ ਵਾਲੇ

ਵਾਸਤਾ — ਸੰਬੰਧ

ਵਰਜ — ਰੋਕ

ਘਾਤ — ਟੋਆ

ਜਗਤਾਰ ਸਿੰਘ ਸੇਖੋਂ
94171 66386

ਫਿਰੰਗੀ — ਅੰਗਰੇਜ਼

ਵਹੀਰ — ਵਿਚਰਣ ਕਰਨ ਵਾਲੀ ਭੀੜ

ਫ਼ਰਕ — ਅੰਤਰ

ਵੰਡੀਆਂ — ਹਿੱਸੇ

ਵਖਤ — ਮੁਸੀਬਤ

ਵਜਾਇ ਗਏ — ਚਲਾ ਗਏ

ਫਤਹਿ-ਜੰਗੀ — ਜੰਗ ਵਿੱਚ ਜਿੱਤ ਪ੍ਰਾਪਤ ਕਰਨ ਵਾਲਾ

ਵਣਜਾਰਾ — ਤੁਰ ਫਿਰ ਕੇ ਸੌਦਾ ਵੇਚਣ ਵਾਲਾ